Edmonton (Canada)

Ludhiana (India)

Mo: 99150-90264

E-mail: chintanparkashan.ldh@gmail.com

## ਸਿੱਖ, ਕਾਮਰੇਡ ਅਤੇ ਖਾਲਿਸਤਾਨੀ

ਪਿਛਲੇ ਅੱਠ ਮਹੀਨਿਆਂ ਤੋਂ ਤਿੰਨ ਖੇਤੀ ਕਾਨੂੰਨ ਵਾਪਸ ਕਰਵਾਉਣ ਅਤੇ ਘੱਟੋ- ਘੱਟ ਸਹਾਇਕ ਕੀਮਤ ਅਤੇ ਸਰਕਾਰੀ ਖਰੀਦ ਨੂੰ ਕਾਨੂੰਨੀ ਜਾਮਾ ਪਹਿਨਾਉਣ ਲਈ ਚੱਲ ਰਿਹਾ ਕਿਸਾਨ ਅੰਦੋਲਨ ਸੰਘ ਦੀ ਮੋਦੀ ਸਰਕਾਰ ਦੀ ਫਾਸ਼ੀ ਮੁਹਿੰਮ ਵਿਰੁੱਧ ਇੱਕ ਵੱਡੀ ਚੁਣੌਤੀ ਬਣ ਕੇ ਉੱਭਰਿਆ ਹੈ। ਇਸਨੇ ਫਾਸ਼ੀ ਹਿੰਦੂ ਰਾਸ਼ਟਰ ਦੇ ਰੱਥ ਨੂੰ ਜਾਮ ਕਰਕੇ ਰੱਖ ਦਿੱਤਾ ਹੈ। ਇਹ ਸੰਸਾਰ ਭਰ ਵਿੱਚ ਕਾਰਪੋਰੇਟ ਵਿਰੁੱਧ ਨਿਵੇਕਲੀ ਕਿਸਮ ਦਾ ਸੰਘਰਸ਼ ਹੈ ਜਿਸਨੇ ਪੂਰੀ ਦੁਨੀਆਂ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ। ਫਾਸ਼ੀ ਸੰਘੀ ਸਰਕਾਰ ਇਸਨੂੰ ਕਿਵੇਂ ਸਹਿਣ ਕਰ ਸਕਦੀ ਸੀ। ਉਹ ਸੰਘਰਸ਼ ਦੀ ਵਿਸ਼ਾਲਤਾ ਅਤੇ ਇਸਦਾ ਮੈਦਾਨ ਰਾਜਧਾਨੀ ਦੀ ਹੱਦ 'ਤੇ ਕੱਠ ਕਰਕੇ ਇਸਤੇ ਨੰਗੇ-ਚਿੱਟੇ ਰੂਪ ਵਿੱਚ ਦਮਨ ਦਾ ਹਮਲਾ ਨਹੀਂ ਕਰ ਸਕਦੀ ਸੀ। ਪਰ ਇਸਨੇ ਅੰਦੋਲਨ ਨੂੰ ਅੰਦਰੋਂ ਢਾਹ ਲਾਉਣ ਲਈ ਅਨੇਕਾਂ ਸਾਜ਼ਿਸ਼ਾਂ ਰਚੀਆਂ ਅਤੇ ਕਈ ਤਰ੍ਹਾਂ ਦੇ ਹਰਬੇ ਵਰਤੇ। ਇਹਨਾਂ ਵਿੱਚੋਂ ਇੱਕ ਸਾਜ਼ਿਸ਼ ਸੀ ਕਿ ਘੋਲ ਦੀ ਅਗਵਾਈ ਕਰ ਰਹੀਆਂ ਸ਼ਕਤੀਆਂ ਵਿਚਕਾਰ ਵਿਰੋਧ ਖੜ੍ਹੇ ਕਰਕੇ ਅੰਦੋਲਨ ਵਿੱਚ ਪਾੜਾ ਪਾਇਆ ਜਾਵੇ। ਇਹਨਾਂ ਸਾਜ਼ਿਸ਼ਾਂ ਵਿੱਚੋਂ ਇੱਕ ਸਭ ਤੋਂ ਮਹੱਤਵਪੂਰਨ ਸੀ ਕਿ ਕਮਿਊਨਿਸਟ ਰੁਝਾਨ ਵਾਲੀਆਂ ਜੱਥੇਬੰਦੀਆਂ ਅਤੇ ਗੈਰ- ਕਮਿਊਨਿਸਟ ਰੁਝਾਨ ਵਾਲੀਆਂ ਜੱਥੇਬੰਦੀਆਂ ਵਿਚਕਾਰ ਪਾੜਾ ਪਾਇਆ ਜਾਵੇ। ਇਸ ਲਈ ਸਿੱਖ ਬਨਾਮ ਕਾਮਰੇਡ ਦਾ ਪ੍ਰਵਚਨ ਸਿਰਜਿਆ ਗਿਆ।ਇਸਨੂੰ ਆਪਣੇ ਆਈ.ਟੀ. ਸੈੱਲ ਰਾਹੀਂ ਸੰਘ ਨੇ ਸੋਸ਼ਲ ਮੀਡੀਆ 'ਤੇ ਫੈਲਾਉਣ ਦੀ ਪੂਰੀ ਵਾਹ ਲਾਈ। ਇਸ ਲਈ ਆਪਣੇ ਤਨਖਾਹਦਾਰ ਸਿੱਖ ਚਿੰਤਕਾਂ, ਸਿੱਖ ਕਾਕਸ ਦੇ ਨਾਮ 'ਤੇ ਵਿਚਰਦੇ ਸੰਘੀ ਏਜੰਟਾਂ ਅਤੇ ਮੋਰਚੇ ਅੰਦਰਲੇ ਜੜ੍ਹ-ਰਹਿਤ ਕਾਕਸੀਆਂ, ਕੱਟੜ ਖਾਲਿਸਤਾਨੀਆਂ ਅਤੇ ਦੀਪ ਸਿੱਧੂ ਜਿਹੇ ਫੁਕਰਿਆਂ ਨੂੰ ਵਰਤਿਆ ਗਿਆ ਅਤੇ ਸਿੱਖ ਬਨਾਮ ਕਾਮਰੇਡ ਦਾ ਪ੍ਰਵਚਨ ਚਲਾਇਆ ਗਿਆ। ਜਿੱਥੇ ਸੋਸ਼ਲ ਮੀਡੀਆ 'ਤੇ ਅਜਿਹੇ ਪ੍ਰਚਾਰ ਦੀ ਹਨੇਰੀ ਲਿਆ ਦਿੱਤੀ, ਦੂਸਰੇ ਪਾਸੇ ਮੀਡੀਆ ਵਿੱਚ ਭਾਜਪਾ ਆਗੂ ਬਿਆਨ ਦੇ ਰਹੇ ਸਨ ਕਿ ਕਾਮਰੇਡ ਮਸਲਾ ਹੱਲ ਨਹੀਂ ਹੋਣ ਦੇ ਰਹੇ, ਨਹੀਂ ਤਾਂ ਹੁਣ ਨੂੰ ਕਦੋ ਦਾ ਮਸਲਾ ਹੱਲ ਹੋ ਜਾਣਾ ਸੀ। ਜਿਸਦਾ ਅਰਥ ਸੀ ਕਿ ਕਾਮਰੇਡਾਂ ਨੇ ਹੀ ਮੋਰਚਾ ਬਚਾਇਆ ਹੋਇਆ ਹੈ ਨਹੀਂ ਤਾਂ ਇਹਨਾਂ ਦੇ 'ਆਪਣੇ ਬੰਦਿਆਂ' ਨੇ ਕਦੋਂ ਦਾ ਮੋਰਚਾ ਵੇਚ ਜਾਣਾ ਸੀ। ਪਰ ਸੰਘ ਦੀ ਇਹ ਚਾਲ ਸਫ਼ਲ ਨਹੀਂ ਹੋਈ ਅਤੇ ਜੱਥੇਬੰਦੀਆਂ ਦਾ ਏਕਾ ਬਰਕਰਾਰ ਰਿਹਾ।

ਭਾਵੇਂ ਇਹ ਸਾਰਾ ਪ੍ਰਵਚਨ ਹੀ ਮਸਨੂਈ ਤੌਰ 'ਤੇ ਸਿਰਜਿਆ ਗਿਆ ਸੀ ਪਰ ਤਾਂ ਵੀ ਇਹ ਵਧੇਰੇ ਕੱਟੜ ਧਾਰਮਿਕ ਬਿਰਤੀ ਵਾਲੇ ਸਿੱਖਾਂ ਨੂੰ ਹੀ ਪ੍ਰਭਾਵਿਤ ਕਰ ਸਕਦਾ ਹੈ,



ਕੀਤਾ ਵੀ ਹੈ। ਇਸ ਲਈ ਅਸੀਂ ਇੱਥੇ ਇਸ ਮਸਲੇ 'ਤੇ ਵਿਚਾਰ ਕਰਾਂਗੇ। ਕੀ ਸਿੱਖੀ ਅਤੇ ਮਾਰਕਸਵਾਦ ਵਿਚਕਾਰ ਕੋਈ ਅਮਿੱਟ ਵਿਰੋਧ ਹੈ ? ਜੇਕਰ ਹੈ ਤਾਂ ਉਹ ਕੀ ਅਤੇ ਕਿਉਂ ਜਿਹਾ ਹੈ ? ਕੀ ਇਨ੍ਹਾਂ ਦੋਵਾਂ ਵਿਚਕਾਰ ਕੋਈ ਸਾਂਝ ਹੈ ? ਜੇਕਰ ਹੈ ਤਾਂ ਉਹ ਕਿਹੋ ਜਿਹੀ ਹੈ? ਅਸੀਂ ਹੱਥਲੀ ਲਿਖਤ ਵਿੱਚ ਇਹਨਾਂ ਸਵਾਲਾਂ 'ਤੇ ਵਿਚਾਰ ਕਰਾਂਗੇ। ਪਰ ਇਹ ਵਿਚਾਰ ਕਰਨ ਤੋਂ ਪਹਿਲਾਂ ਅਸੀਂ ਦੇਖਾਂਗੇ ਕਿ ਇਹ ਸਵਾਲ ਉਪਜੇ ਕਿਉਂ ?

ਸਿੱਖੀ ਅਤੇ ਕਮਿਊਨਿਸਟ ਵਿਚਾਰਧਾਰਾ ਦੋਵੇਂ ਹਰ ਕਿਸਮ ਦੇ ਜ਼ੁਲਮ, ਜਬਰ ਅਤੇ ਲੁੱਟ ਵਿਰੁੱਧ ਲੜਾਈ ਅਤੇ ਇੱਕ ਸਮਤਾ ਸਮਾਜ, ਲੁੱਟ ਰਹਿਤ ਸਮਾਜ, ਬੇਗਮਪੁਰਾ ਸਿਰਜਣ ਦੀਆਂ ਹਾਮੀ ਹਨ।1920 ਵਿੱਚ ਜਦੋਂ ਗੁਰਦੁਆਰਿਆਂ ਨੂੰ ਮਹਾਰਾਜਾ ਰਣਜੀਤ ਸਿੰਘ ਵੱਲੋਂ ਥਾਪੇ ਮਹੰਤਾਂ ਤੋਂ ਆਜ਼ਾਦ ਕਰਾਉਣ ਦੀ ਲਹਿਰ ਚੱਲੀ ਤਾਂ ਤੇਜਾ ਸਿੰਘ ਸੁਤੰਤਰ (ਜਿਸਦਾ ਨਾਮ ਸਮੁੰਦ ਸਿੰਘ ਸੀ ਪਰ ਉਸਦੀ ਅਗਵਾਈ ਵਿੱਚ ਤੇਜਾ ਵੀਲਾ ਪਿੰਡ ਦਾ ਗੁਰਦੁਆਰਾ ਸੁਤੰਤਰ ਕਰਵਾਇਆ ਗਿਆ ਸੀ, ਇਸ ਕਰਕੇ ਉਸਦਾ ਨਾਮ ਤੇਜਾ ਸਿੰਘ ਸੁਤੰਤਰ ਪੈ ਗਿਆ), ਸੋਹਣ ਸਿੰਘ ਜੋਸ਼ ਅਤੇ ਕੁੱਝ ਹੋਰ ਜੋ ਗੁਰਦੁਆਰਾ ਸੁਧਾਰ ਲਹਿਰ ਦੇ ਆਗੂਆਂ 'ਚੋਂ ਸਨ, ਬਾਅਦ ਵਿੱਚ ਪ੍ਰਸਿੱਧ ਕਮਿਊਨਿਸਟ ਆਗੂ ਬਣੇ। ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਤਾਂ ਕਈ ਕਮਿਊਨਿਸਟ ਵੀ ਇਸਦੇ ਮੈਂਬਰ ਸਨ। ਜਿਨ੍ਹਾਂ ਪੰਜਾਬੀਆਂ ਨੇ ਉੱਤਰੀ ਅਮਰੀਕਾ ਵਿੱਚ ਜਾ ਕੇ ਗ਼ਦਰ ਪਾਰਟੀ ਬਣਾਈ ਅਤੇ ਇਸਨੂੰ ਹੋਰ ਵੀ ਮੁਲਕਾਂ ਵਿੱਚ ਫੈਲਾਇਆ, ਉਹ ਲਗਭਗ ਸਾਰੇ ਸਿੱਖ ਸਨ। ਬਾਅਦ ਵਿੱਚ ਉਹ ਲਗਭਗ ਸਾਰੇ ਦੇ ਸਾਰੇ ਕਮਿਊਨਿਸਟ ਬਣ ਗਏ। ਪਰ ਉਹਨਾਂ ਨੇ ਆਪਣਾ ਸਿੱਖੀ ਸਰੂਪ ਅਤੇ ਸਿੱਖੀ ਵਿੱਚ ਨਿਹਚਾ ਨਹੀਂ ਤਿਆਗੀ। ਉਸ ਸਮੇਂ ਸਿੱਖੀ ਅਤੇ ਕਾਮਰੇਡੀ ਵਿਚਕਾਰ ਕੋਈ ਬਹੁਤਾ ਵਖਰੇਵਾਂ ਨਹੀਂ ਸੀ। ਬਾਅਦ ਵਿੱਚ ਅੰਗਰੇਜ਼ਾਂ ਨੇ ਆਪਣੇ ਰਾਜ ਦੀ ਉਮਰ ਲੰਮਿਆਂ ਕਰਨ ਲਈ ਧਾਰਮਿਕ ਅਧਾਰ ’ਤੇ ਵੰਡੀਆਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਕਿਹੜਾ ਖੇਤਰ ਕਿਹੜੇ ਧਰਮ ਦਾ ਹੋਵੇਗਾ ਤੇ ਚਰਚਾਵਾਂ ਸ਼ੁਰੂ ਹੋ ਗਈਆਂ ਤਾਂ ਹਰਕਿਸ਼ਨ ਸਿੰਘ ਸੁਰਜੀਤ ਨੇ ਇੱਕ ਕਿਤਾਬਚਾ ਲਿਖਿਆ ਜਿਸਦਾ ਨਾਮ ਸੀ ‘ਸਿੱਖ ਭੂਮੀਆਂ’ ਅਰਥਾਤ ਉਹ ਕਿਹੜੇ ਇਲਾਕੇ (ਭੂਮੀਆਂ) ਹਨ ਜਿੱਥੇ ਸਿੱਖ ਦੇਸ਼ ਬਣ ਸਕਦਾ ਹੈ। ਉਸ ਸਮੇਂ ਕਮਿਊਨਿਸਟ ਪਾਰਟੀ ਸਾਮਰਾਜੀ ਚਾਲ ਵਿੱਚ ਫਸ ਕੇ ਦੋ ਕੌਮੀ ਸਿਧਾਂਤ ਦੀ ਮੁਦੱਈ ਬਣੀ ਹੋਈ ਸੀ। ਪਰ ਤੇਜਾ ਸਿੰਘ ਸੁਤੰਤਰ ਦੀ ਅਗਵਾਈ ਵਿੱਚ ਬਣੀ ਲਾਲ ਕਮਿਊਨਿਸਟ ਪਾਰਟੀ ਨੇ ਨਕੋਦਰ ਕਾਨਫਰੰਸ ਕਰਕੇ ਇਸ ਸਿਧਾਂਤ ਦੇ ਵਿਰੋਧ ਵਿੱਚ ਸਟੈਂਡ ਲਿਆ। ਇਸ ਸਾਮਰਾਜੀ ਖੇਡ ਤੋਂ ਬਾਅਦ ਹੀ ਸਿੱਖਾਂ ਤੇ ਕਮਿਊਨਿਸਟਾਂ ਦੇ ਵਖਰੇਵੇਂ ਦੀਆਂ ਗੱਲਾਂ ਸ਼ੁਰੂ ਹੋਈਆਂ।

ਇਸਤੋਂ ਬਾਅਦ ਦੇ ਅਰਸੇ ਵਿੱਚ ਵਖਰੇਵੇਂ ਨੂੰ ਅੱਗੇ ਵਧਾਉਣ ਵਿੱਚ ਦੋਵੇਂ ਧਿਰਾਂ ਜ਼ਿੰਮੇਵਾਰ ਹਨ। ਅੰਗਰੇਜ਼ਾਂ ਦੇ ਜਾਣ 'ਤੇ ਅਕਾਲੀ ਦਲ ਦਾ ਨਜ਼ਰੀਆ ‘ਕੌਮੀ’ ਸੀ। ਗੋਲਮੇਜ ਕਾਨਫਰੰਸਾਂ ਵਿੱਚ ਕਾਂਗਰਸੀ ਸਨਅਤਕਾਰ ਬਲਦੇਵ ਸਿੰਘ ਸਨ। ਜਦੋਂ ਮੁਹੰਮਦ ਅਲੀ ਜਿਨਾਹ ਨੇ ਸਿੱਖਾਂ ਨੂੰ ਨਾਲ ਲੈਣ ਦੇ ਯਤਨ ਕੀਤੇ ਤਾਂ ਅਕਾਲੀ ਦਲ ਨੇ



ਪਾਕਿਸਤਾਨ ਵਿਰੁੱਧ ਸਟੈਂਡ ਲਿਆ।ਉਹਨਾਂ  ਨੂੰ ਨਹਿਰੂ ਦੇ ਬਿਆਨ 'ਤੇ ਭਰੋਸਾ ਸੀ ਕਿ ਸਿੱਖਾਂ ਨੂੰ ਇੱਕ ਐਸਾ ਖਿੱਤਾ ਚਾਹੀਦਾ ਹੈ ਜਿੱਥੇ ਉਹ ਆਜ਼ਾਦੀ ਮਾਣ ਸਕਣ। ਅਕਾਲੀ ਦਲ ਨੂੰ ਲੱਗਦਾ ਸੀ ਕਿ ‘ਆਜ਼ਾਦੀ’ ਤੋਂ ਬਾਅਦ ਪੰਜਾਬ ਦੀ ਵਾਗਡੋਰ ਉਹਨਾਂ ਦੇ ਹੱਥ ਸੰਭਾਲ ਦਿੱਤੀ ਜਾਵੇਗੀ। ਪਰ ਅਜਿਹਾ ਹੋਇਆ ਨਹੀਂ ਤੇ ਅਕਾਲੀ ਦਲ ਨੇ ਕਾਂਗਰਸ ਨਾਲ ਟਕਰਾਅ ਵਿੱਚ ਆਉਣਾ ਹੀ ਸੀ। ਇਸ ਕਰਕੇ ਉਸਨੇ ‘ਕੌਮੀ' ਨਜ਼ਰੀਆ ਤਿਆਗ ਕੇ ਤੰਗਨਜ਼ਰ ਨਜ਼ਰੀਆ ਅਪਣਾ ਲਿਆ। ਉਸਨੇ ਜਮਹੂਰੀ ਮੁੱਦਿਆਂ ਦਾ ਸਿੱਖੀਕਰਨ ਕਰਨਾ ਸ਼ੁਰੂ ਕਰ ਦਿੱਤਾ। ਉਦਾਹਰਨ ਵਜੋਂ ਭਾਸ਼ਾ ਦਾ ਸੁਆਲ ਹੈ। ਪੰਜਾਬੀ ਬੋਲੀ ਨੂੰ ਗੁਰਮੁਖੀ ਲਿੱਪੀ ਨਾਲ ਜੋੜ ਕੇ ਸਿੱਖਾਂ ਦੀ ਭਾਸ਼ਾ ਬਣਾ ਕੇ ਪੇਸ਼ ਕਰਨਾ ਸ਼ੁਰੂ ਕਰ ਦਿੱਤਾ। ਹਾਲਾਂਕਿ ਭਾਸ਼ਾ ਅਤੇ ਲਿੱਪੀ ਦੋਵੇਂ ਵੱਖ-ਵੱਖ ਹਨ। ਪੰਜਾਬੀ ਭਾਸ਼ਾ ਗੁਰਮੁਖੀ, ਸ਼ਾਹਮੁਖੀ ਤੇ ਦੇਵਨਗਰੀ ਵਿੱਚ ਵੀ ਲਿਖੀ ਜਾਂਦੀ ਹੈ। ਦੂਸਰੇ ਪਾਸੇ ਕਮਿਊਨਿਸਟਾਂ ਨੇ ਜਮਹੂਰੀ ਮੁੱਦਿਆਂ ਨੂੰ ਫਿਰਕੂ ਰੰਗਤ ਵਿੱਚ ਪੇਸ਼ ਕੀਤੇ ਜਾਣ ਕਰਕੇ ਪੰਜਾਬ ਦੇ ਜਮਹੂਰੀ ਮੁੱਦਿਆਂ ਤੋਂ ਕਿਨਾਰਾ ਕਰ ਲਿਆ। ਪੁਰਾਣੇ ਕਾਮਰੇਡ ਸਿੱਖੀ ਪਿਛੋਕੜ ਵਾਲੇ ਤਾਂ ਹੈ ਹੀ ਸਨ ਅਤੇ ਕਿਸਾਨੀ ਵਿੱਚੋਂ ਆਏ ਸਨ। ਪਰ ਹੁਣ ਜਿਆਦਾ ਪੜ੍ਹੇ ਨੌਜੁਆਨ ਪਾਰਟੀ 'ਚ ਆ ਰਹੇ ਸਨ। ਇਹ ਪੜ੍ਹੇ-ਲਿਖੇ ਤਾਂ ਸਨ ਪਰ ਨਿੱਕ ਬੁਰਯੂਆ ਸੋਚ ਨਾਲ ਗ੍ਰਹਿਣੇ ਪਏ ਸਨ। ਇਹ ਆਪਣੀ ਵਿਦਵਤਾ ਦਿਖਾਉਣ ਲਈ ਰਾਜਨੀਤੀ ਨਾਲੋਂ ਸਿਧਾਂਤ ਨੂੰ ਵੱਧ ਉਛਾਲਣ ਲੱਗੇ। ਇਹਨਾਂ ਨੇ ਆਪਣੀ ਨਾਸਤਿਕਤਾ ਦਾ ਸ਼ੋਰ-ਸ਼ਰਾਬਾ ਵਧੇਰੇ ਕਰਨਾ ਸ਼ੁਰੂ ਕਰ ਦਿੱਤਾ। ਇਸ ਨਾਲ ਕਮਿਊਨਿਸਟ ਅਤੇ ਸਿੱਖ ਸਿਆਸਤ ਵਿਚਕਾਰ ਦੂਰੀਆਂ ਹੋਈਆਂ। ਇਸ ਸਭ ਦੇ ਬਾਵਜੂਦ ਅਕਾਲੀ ਦਲ ਅਤੇ ਕਾਮਰੇਡ ਇੱਕ ਦੂਸਰੇ ਦੇ ਵਿਰੋਧ ਵਿੱਚ ਨਹੀਂ ਖੜੇ ਹੋਏ। 1967 ਵਿੱਚ ਪੰਜਾਬ ਵਿੱਚ ਕਾਂਗਰਸ ਦੇ ਹਾਰ ਜਾਣ ਨਾਲ ਸਾਂਝੇ ਮੋਰਚੇ ਦੀ ਸਰਕਾਰ ਬਣੀ ਜਿਸ ਵਿੱਚ ਅਕਾਲੀ ਦਲ ਤੇ ਸੀ.ਪੀ.ਆਈ. ਦੇ ਮੰਤਰੀ ਸਨ ਅਤੇ ਸਾਂਝੇ ਮੋਰਚੇ ਦੀ ਤਾਲਮੇਲ ਕਮੇਟੀ ਦਾ ਕਨਵੀਨਰ ਹਰਕਿਸ਼ਨ ਸਿੰਘ ਸੁਰਜੀਤ ਸੀ। ਪਰ ਇੰਦਰਾ ਗਾਂਧੀ ਨੇ ਪ੍ਰਧਾਨ ਮੰਤਰੀ ਬਣ ਕੇ ਬੈਂਕਾਂ ਅਤੇ ਕੋਲਾ ਖਾਣਾਂ ਦਾ ਕੌਮੀਕਰਨ ਕੀਤਾ, ਭੂਮੀ ਸੁਧਾਰ ਕਾਨੂੰਨ ਲਿਆਂਦਾ ਅਤੇ ਰਾਜਿਆਂ-ਮਹਾਰਾਜਿਆਂ ਦੇ ਪਰੀਵੀਪਰਸ ਖਤਮ ਕਰ ਦਿੱਤੇ ਤਾਂ ਸੀ.ਪੀ.ਆਈ.-ਸੀ.ਪੀ.ਐਮ. ਕਾਂਗਰਸ ਵੱਲ ਝੁਕ ਗਏ। ਇਸਦਾ ਇੱਕ ਕਾਰਨ ਇੰਦਰਾ ਗਾਂਧੀ ਦਾ ਰੂਸੀ ਸਾਮਰਾਜੀ ਗੁੱਟ ਵੱਲ ਝੁਕਣਾ ਸੀ। ਇਹ ਇੰਦਰਾ ਸਰਕਾਰ ਦੀ ਵਿਦੇਸ਼ ਨੀਤੀ ਸਾਮਰਾਜ ਵਿਰੋਧੀ ਤੇ ਅਗਾਂਹਵਧੂ ਗਰਦਾਨਦੇ ਸਨ। ਇਸ ਸਮੇਂ ਇੰਦਰਾ ਸਰਕਾਰ ਨੇ ਹਿੰਦ-ਰੂਸ ਦੋਸਤੀ ਸੰਧੀ ਕਰ ਲਈ ਸੀ। ਰਾਸ਼ਟਰਪਤੀ ਦੀ ਚੋਣ ਵਿੱਚ ਇਹਨਾਂ ਦੋਵਾਂ ਪਾਰਟੀਆਂ ਨੇ ਇੰਦਰਾ ਕਾਂਗਰਸ ਦੇ ਉਮੀਦਵਾਰ, ਵੀ.ਵੀ. ਗਿਰੀ ਦੀ ਹਮਾਇਤ ਕੀਤੀ। ਸੀ.ਪੀ.ਆਈ. ਪੂਰੀ ਤਰ੍ਹਾਂ ਕਾਂਗਰਸ ਨਾਲ ਜੁੜ ਗਈ ਅਤੇ ਸੀ.ਪੀ.ਐਮ. ਵਿਰੋਧ ਦਾ ਵੀ ਦਿਖਾਵਾ ਕਰਦੀ ਰਹੀ।

ਇਸਦੇ ਉਲਟ ਕਮਿਊਨਿਸਟਾਂ ਦੀ ਇੱਕ ਹੋਰ ਧਾਰਾ ਵੀ ਹੋਂਦ ਵਿੱਚ ਆ ਗਈ ਸੀ, ਜੋ ਮਈ 1967 ਵਿੱਚ ਨਕਸਲਬਾੜੀ ਅੰਦੋਲਨ ਤੋਂ ਬਾਅਦ ਹੋਂਦ ਵਿੱਚ ਆਈ, ਜਿਸਨੂੰ



ਨਕਸਲੀ ਧਾਰਾ ਵਜੋਂ ਜਾਣਿਆ ਜਾਂਦਾ ਹੈ। ਪਰ ਇਸ ਪਾਰਟੀ ਦਾ ਨਾਮ ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ) ਸੀ ਅਤੇ ਕਾਮਰੇਡ ਚਾਰੂ ਮਜੂਮਦਾਰ ਇਸਦੇ ਪਹਿਲੇ ਜਨਰਲ ਸਕੱਤਰ ਸਨ। ਇਹ ਪਾਰਟੀ ਰੂਸ ਨੂੰ ਸਮਾਜਵਾਦੀ ਨਹੀਂ ਬਲਕਿ ਸਾਮਰਾਜੀ ਦੇਸ਼ ਮੰਨਦੀ ਸੀ ਜੋ ਅਮਰੀਕੀ ਗੁੱਟ ਨਾਲ ਸੰਸਾਰ ਮੰਡੀ 'ਤੇ ਕਬਜ਼ਾ ਕਰਨ ਅਤੇ ਸੰਸਾਰ ਚੌਧਰ ਲਈ ਖਹਿ ਰਿਹਾ ਸੀ। ਹਿੰਦ-ਰੂਸ ਸੰਧੀ ਇਸ ਖਹਿ ਵਿੱਚ ਰੂਸੀ ਸਮਾਜਿਕ ਸਾਮਰਾਜ ਦੀ ਚੜ੍ਹਤ ਦਾ ਦਸਤਾਵੇਜ ਹੈ। ਉਸਦੇ ਭੂਮੀ ਸੁਧਾਰ ਕਾਨੂੰਨ, ਨਕਸਲਬਾੜੀ ਸੰਘਰਸ਼ ਨਾਲ ਉੱਭਰੇ ਜ਼ਮੀਨੀ ਸੁਆਲ ਤੋਂ ਲੋਕਾਂ ਦਾ ਧਿਆਨ ਭਟਕਾਉਣ ਲਈ ਸਨ ਅਤੇ ਇੰਦਰਾ ਦਾ ਕੌਮੀਕਰਨ ਨੌਕਰਸ਼ਾਹ ਸਰਮਾਏਦਾਰੀ ਨੂੰ ਮਜਬੂਤ ਕਰਨ ਦਾ ਯਤਨ ਸੀ।ਨਕਸਲੀ ਧਾਰਾ ਨੇ ਹਥਿਆਰਬੰਦ ਲਮਕਵੇਂ ਲੋਕ ਯੁੱਧ ਰਾਹੀਂ ਭਾਰਤੀ ਹਾਕਮ ਜਮਾਤਾਂ ਨੂੰ ਉਲਟਾਕੇ ਇਨਕਲਾਬ ਕਰਨ ਦਾ ਟੀਚਾ ਮਿੱਥਿਆ। ਹਾਕਮ ਜਮਾਤਾਂ ਨੇ ਇਸ ਵਿਰੁੱਧ ਦਮਨ ਦਾ ਕੁਹਾੜਾ ਤੇਜ਼ੀ ਨਾਲ ਵਾਹਿਆ।ਉਸ ਦੌਰ ਵਿੱਚ 5000 ਤੋਂ ਵੱਧ ਕਾਮਰੇਡ ਸ਼ਹੀਦ ਕਰ ਦਿੱਤੇ ਗਏ ਅਤੇ ਹਜ਼ਾਰਾਂ ਕਾਮਰੇਡਾਂ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ। ਪੰਜਾਬ ਵਿੱਚ 100 ਦੇ ਕਰੀਬ ਕਾਮਰੇਡ ਸ਼ਹੀਦ ਕਰ ਦਿੱਤੇ ਗਏ ਜਿਹਨਾਂ ਵਿੱਚ ਬਾਬਾ ਬੂਝਾ ਸਿੰਘ ਅਤੇ ਬਾਬਾ ਹਰੀ ਸਿੰਘ ਮਰਗਿੰਦ ਵਰਗੇ ਬਜ਼ੁਰਗ ਅਤੇ ਲਾਲ ਸਿੰਘ ਅਕਾਲੀ ਵਰਗੇ ਪੱਕੇ ਗੁਰਸਿੱਖ ਵੀ ਸ਼ਾਮਿਲ ਸਨ।

1975 ਵਿੱਚ ਇੰਦਰਾ ਨੇ ਐਮਰਜੈਂਸੀ ਲਾ ਦਿੱਤੀ ਤਾਂ ਸੀ.ਪੀ.ਆਈ. ਨੇ ਇਸਦੀ ਹਮਾਇਤ ਕੀਤੀ, ਸੀ.ਪੀ.ਐਮ. ਵਿੱਚ-ਵਿਚਾਲੇ ਰਹੀ ਅਤੇ ਅਕਾਲੀ ਦਲ ਨੇ ਵਿਰੋਧ ਕਰਦਿਆਂ ਗ੍ਰਿਫ਼ਤਾਰੀਆਂ ਦਾ ਮੋਰਚਾ ਲਾ ਦਿੱਤਾ। ਸੀ.ਪੀ.ਆਈ. (ਐਮ-ਐਲ) ਨੇ ਐਮਰਜੈਂਸੀ ਅਤੇ ਇੰਦਰਾ ਨੂੰ ਉਖਾੜ ਸੁੱਟਣ ਦਾ ਸੱਦਾ ਦਿੱਤਾ। ਐਮਰਜੈਂਸੀ ਦੇ ਖਾਤਮੇ ਉਪਰੰਤ ਸੀ.ਪੀ.ਆਈ. ਨੇ ਆਪਣੀ ਬਠਿੰਡਾ ਕਾਂਗਰਸ ਵਿੱਚ ਐਮਰਜੈਂਸੀ ਦੀ ਹਮਾਇਤ ਕਰਨ ਦੀ ਆਪਣੀ ਗਲਤੀ ਮੰਨ ਲਈ। ਇਸਤੋਂ ਬਾਅਦ ਦੋਹਾਂ ਕਮਿਊਨਿਸਟ ਪਾਰਟੀਆਂ ਅਤੇ ਅਕਾਲੀ ਦਲ ਇੱਕ ਦੂਜੇ ਦੇ ਨੇੜੇ ਆਉਣ ਲੱਗੇ। 1980 ਵਿੱਚ ਦਰਬਾਰਾ ਸਿੰਘ ਦੀ ਕਾਂਗਰਸ ਸਰਕਾਰ ਨੇ ਬੱਸ ਕਿਰਾਏ ਵਿੱਚ ਵਾਧਾ ਕਰ ਦਿੱਤਾ ਤਾਂ ਨਕਸਲੀ ਜਨਤਕ ਜੱਥੇਬੰਦੀਆਂ ਦਾ ਮੋਰਚਾ ਬਣਾ ਕੇ ਇਸ ਵਾਧੇ ਵਿਰੁੱਧ ਨਿੱਤਰੇ ਤਾਂ ਅਕਾਲੀ ਅਤੇ ਦੋਵੇਂ ਕਮਿਊਨਿਸਟ ਪਾਰਟੀਆਂ ਨੇ ਵੀ ਸਾਂਝਾ ਮੋਰਚਾ ਬਣਾ ਕੇ ਵਿਰੋਧ ਕੀਤਾ।

ਇਸੇ ਸਮੇਂ ਇੰਦਰਾ ਗਾਂਧੀ ਨੇ ਪਾਣੀਆਂ ਦੀ ਵੰਡ ਬਾਰੇ ਜੋ ਐਵਾਰਡ ਦਿੱਤਾ ਸੀ, ਉਸਨੂੰ ਲਾਗੂ ਕਰਨ ਲਈ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਲਈ ਕਪੂਰੀ ਪਿੰਡ ਵਿੱਚ ਟੱਕ ਲਾ ਕੇ ਇੰਦਰਾ ਨੇ ਉਸਾਰੀ ਦਾ ਉਦਘਾਟਨ ਕਰਨਾ ਸੀ, ਤਾਂ ਇਹਨਾਂ ਪਾਰਟੀਆਂ, ਅਕਾਲੀ ਤੇ ਸੱਜੇ ਖੱਬੇ, ਨੇ ਨਹਿਰ ਦੀ ਉਸਾਰੀ ਵਿਰੁੱਧ ਕਪੂਰੀ ਮੋਰਚਾ ਲਾ ਦਿੱਤਾ।

ਪਰ ਉਧਰ ਕਾਂਗਰਸ ਅਕਾਲੀ ਦਲ ਨੂੰ ਕਮਜ਼ੋਰ ਕਰਨ ਲਈ ਮੁਤਬਾਦਲ ਕੇਂਦਰ ਖੜੇ ਕਰ ਰਹੀ ਸੀ। ਗਿਆਨੀ ਜ਼ੈਲ ਸਿੰਘ ਇਸ ਨੀਤੀ ਵਿੱਚ ਮੁੱਖ ਸੀ। ਇੱਕ ਪਾਸੇ



ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਉਭਾਰਿਆ ਜਾ ਰਿਹਾ ਸੀ ਤੇ ਨਾਲ ਹੀ ਦਲ ਖਾਲਸਾ ਖੜਾ ਕੀਤਾ ਗਿਆ ਸੀ। ਭਿੰਡਰਾਂਵਾਲੇ ਨੇ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਬਣਾਉਣ ਦੀ ਮੁਹਿੰਮ ਸ਼ੁਰੂ ਕੀਤੀ ਜਿਸ ਤਹਿਤ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਕੁੱਝ ਪਾਨ-ਬੀੜੀ ਦੇ ਖੋਖੇ ਵਾਲਿਆਂ ਅਤੇ ਝਟਕਈਆਂ ਦੀ ਕੁੱਟਮਾਰ ਕੀਤੀ। ਫੈਡਰੇਸ਼ਨ ਪ੍ਰਧਾਨ ਅਤੇ ਜਰਨੈਲ ਸਿੰਘ ਦੇ ਗੁਰਭਾਈ ਅਮਰੀਕ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ। ਜਿਸਨੂੰ ਛੁਡਵਾਉਣ ਲਈ ਭਿੰਡਰਾਂਵਾਲੇ ਨੇ ਮੋਰਚਾ ਐਲਾਨ ਦਿੱਤਾ ਅਤੇ ਬਾਅਦ ਵਿੱਚ ਇਸਨੂੰ ਦਰਬਾਰ ਸਾਹਿਬ ਲੈ ਆਇਆ ਅਤੇ ਇਸਨੂੰ ਧਰਮ-ਯੁੱਧ ਮੋਰਚੇ ਦਾ ਨਾਮ ਦੇ ਦਿੱਤਾ। ਅਕਾਲੀ ਦਲ ਨੇ ਇਸ ਕਾਂਗਰਸੀ ਚਾਲ ਨੂੰ ਸਿੰਗਾਂ ਤੋਂ ਫੜਨ ਦੀ ਥਾਂ ਇਸਨੂੰ ਵਰਤਣ ਦੀ ਸਮਝ ਨਾਲ ਕਪੂਰੀ ਮੋਰਚਾ ਛੱਡ ਜਰਨੈਲ ਸਿੰਘ ਦਾ ਮੋਰਚਾ ਅਪਣਾ ਲਿਆ ਅਤੇ ਅਨੰਦਪੁਰ ਮਤੇ ਨੂੰ ਇਸਦੀ ਮੰਗ ਬਣਾ ਲਿਆ।

ਅਕਾਲੀਆਂ ਨੇ ਭਿੰਡਰਾਂਵਾਲਾ ਵਰਤਾਰੇ ਨੂੰ ਵਰਤਣਾ ਚਾਹਿਆ ਪਰ ਵਰਤਣ ਤੇ ਵਰਤੇ ਜਾਣ ਦੀ ਪ੍ਰਕਿਰਿਆ ਦੂਹਰੀ ਹੁੰਦੀ ਹੈ, ਭਿੰਡਰਾਂਵਾਲਾ ਅਕਾਲੀਆਂ ਨੂੰ ਵਰਤ ਕੇ ਆਪਣਾ ਕੱਦ ਵਧਾ ਗਿਆ। ਜਿਸ ਤਰ੍ਹਾਂ ਕਿ ਕਾਂਗਰਸ ਦੀ ਗੇਮ ਸੀ ਕਿ ਭਿੰਡਰਾਂਵਾਲੇ ਵਰਤਾਰੇ ਨੂੰ ਦੇਸ਼ ਦੇ ਲੋਕਾਂ ਸਾਹਮਣੇ ਦੇਸ਼ ਲਈ ਖਤਰਾ ਦਿਖਾ ਕੇ ਦਰਬਾਰ ਸਾਹਿਬ 'ਤੇ ਹਮਲਾ ਕਰ ਦਿੱਤਾ, ਅਕਾਲ ਤਖਤ ਢਾਹ ਦਿੱਤਾ ਗਿਆ। ਇਹ ਹਮਲਾ ਸਮੁੱਚੇ ਸਿੱਖ ਭਾਈਚਾਰੇ ਦੇ ਦਿਲਾਂ 'ਤੇ ਹਮਲਾ ਸੀ। ਪਰ ਰਵਾਇਤੀ ਕਮਿਊਨਿਸਟ ਪਾਰਟੀਆਂ ਇਸਨੂੰ ਦੇਸ਼ ਦੀ ਏਕਤਾ-ਅਖੰਡਤਾ ਦੀ ਰਾਖੀ ਵੱਲ ਕਦਮ ਮੰਨ ਕੇ ਚੁੱਪ ਰਹੀਆਂ, ਕੁੱਝ ਤਾਂ ਇਸ ਵਿੱਚ ਰੂਸ ਦੇ ਰੋਲ ਦਾ ਵੀ ਮਹਿਮਾਗਾਨ ਕਰਦੇ ਰਹੇ (ਉਦੋਂ ਰੂਸ ਨੇ ਸਮਾਜਵਾਦ ਵਾਲਾ ਬੁਰਕਾ ਅਜੇ ਲਾਹਿਆ ਨਹੀਂ ਸੀ)। ਪਰ ਇਸਦੇ ਉਲਟ ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ) ਦੇ ਜਨਰਲ ਸਕੱਤਰ ਕਾਮਰੇਡ ਚੰਦਰ ਪੂਲਾ ਰੈਡੀ ਨੇ ਦਰਬਾਰ ਸਾਹਿਬ 'ਤੇ ਹਮਲੇ ਦੀ ਜ਼ੋਰਦਾਰ ਨਿਖੇਧੀ ਕੀਤੀ ਅਤੇ ਪੰਜਾਬ ਵਿੱਚੋਂ ਫੌਜ ਵਾਪਿਸ ਬੁਲਾਉਣ ਦੀ ਮੰਗ ਕੀਤੀ। ਉਹਨਾਂ ਦਾ ਇਹ ਬਿਆਨ ਆਲ ਇੰਡੀਆ ਰੇਡਿਓ ਤੋਂ ਵੀ ਪ੍ਰਸਾਰਿਤ ਹੋਇਆ।ਇਸੇ ਪਾਰਟੀ ਦੀ ਪੰਜਾਬ ਇਕਾਈ ਨੇ ਸਤੰਬਰ 1984 ਵਿੱਚ ਜਦੋਂ ਕੋਈ ਪਾਰਟੀ ਨਹੀਂ ਬੋਲ ਰਹੀ ਸੀ, ਤਾਂ ਜਲੰਧਰ ਵਿੱਚ ਦੇਸ਼ ਭਗਤ ਯਾਦਗਾਰ ਹਾਲ ਵਿੱਚ ਇੱਕ ਸੂਬਾ ਪੱਧਰੀ ਕਨਵੈਨਸ਼ਨ ਕਰਕੇ ਪੰਜਾਬ ਵਿੱਚੋਂ ਫੌਜ ਵਾਪਸ ਬੁਲਾਉਣ ਦੀ ਮੰਗ ਕੀਤੀ। ਕੁਝ ਨਕਸਲੀ ਧਿਰਾਂ ਵੀ ਬਲਿਊ ਸਟਾਰ ਨੂੰ ਜ਼ਰੂਰੀ ਮੰਨਦਿਆਂ, ਅੰਦਰਖਾਤੇ ਇਸਦੀਆਂ ਹਮਾਇਤੀ ਸਨ। ਇੰਦਰਾ ਗਾਂਧੀ ਦੀ ਮੌਤ ਤੋਂ ਬਾਅਦ ਦਿੱਲੀ ਵਿੱਚ ਅਤੇ ਹੋਰ ਥਾਵਾਂ 'ਤੇ ਸਿੱਖਾਂ ਦਾ ਭਿਆਨਕ ਕਤਲੇਆਮ ਹੋਇਆ। ਇਹ ਸੀ.ਪੀ.ਆਈ. (ਐਮ- ਐਲ) ਹੀ ਸੀ ਜਿਸਨੇ ਇਸ ਵਿਰੁੱਧ ਜੋਰਦਾਰ ਆਵਾਜ਼ ਉਠਾਈ ਅਤੇ ਕਾਂਗਰਸੀ ਆਗੂਆਂ ਸਮੇਤ ਇਸ ਕਤਲੇਆਮ ਦੇ ਦੋਸ਼ੀਆਂ ਲਈ ਮਿਸਾਲੀ ਸਜ਼ਾਵਾਂ ਦੀ ਮੰਗ ਕੀਤੀ।

ਦਰਬਾਰ ਸਾਹਿਬ 'ਤੇ ਹਮਲਾ ਅਤੇ ਦਿੱਲੀ ਸਮੇਤ ਹੋਰ ਥਾਵਾਂ 'ਤੇ ਸਿੱਖਾਂ ਦੇ ਕਤਲੇਆਮ ਨੇ ਪੰਜਾਬ ਦੀ ਸਿਆਸਤ ਦਾ ਮੁਹਾਂਦਰਾ ਹੀ ਬਦਲ ਦਿੱਤਾ। ਸਿੱਖਾਂ ਵਿੱਚ ਅਕਾਲੀ



ਲੀਡਰਸ਼ਿਪ ਬਹੁਤ ਹੱਦ ਤੱਕ ਅਪ੍ਰਸੰਗਿਕ ਹੋ ਕੇ ਰਹਿ ਗਈ ਅਤੇ ਕੱਟੜਪੰਥੀ ਖਾਲਿਸਤਾਨੀਆਂ ਦੀ ਚੜ੍ਹ ਮੱਚੀ। 1986 ਵਿੱਚ ਦਰਬਾਰ ਸਾਹਿਬ ਵਿੱਚ ਇਕੱਠ ਕੀਤਾ ਗਿਆ, ਜਿਸਨੂੰ ਸਰਬੱਤ ਖਾਲਸਾ ਦਾ ਨਾਂ ਦਿੱਤਾ ਗਿਆ। ਇੱਥੇ ਖਾਲਿਸਤਾਨ ਬਣਾਉਣ ਦਾ ਰਸਮੀ ਐਲਾਨ ਕਰ ਦਿੱਤਾ ਗਿਆ ਅਤੇ ਇਸਦੀ ਅਗਵਾਈ ਕਰਨ ਲਈ ਪੰਜ ਮੈਂਬਰੀ ਕਮੇਟੀ ਦੀ ਸਥਾਪਨਾ ਕੀਤੀ ਗਈ, ਜਿਸਨੂੰ ਪੰਥਕ ਕਮੇਟੀ ਦਾ ਨਾਮ ਦਿੱਤਾ ਗਿਆ। ਕੱਟੜਪੰਥੀ ਸਿੱਖ ਧਾਰਾ ਵਿੱਚ ਤਬਦੀਲੀ ਆ ਚੁੱਕੀ ਸੀ। ਹੁਣ ਖਾਲਿਸਤਾਨੀ ਸਿਆਸਤ ਆਪਣਾ ਫਾਸ਼ੀ ਕਿਰਦਾਰ ਅਪਣਾ ਚੁੱਕੀ ਸੀ। ਉਸਨੇ ਜੋ ਵੀ ਇਹਨਾਂ ਦੀ ਸਿਆਸਤ ਦਾ ਹਮਾਇਤੀ ਨਹੀਂ ਸੀ, ਉਸਨੂੰ ਕਤਲ ਕਰਨ ਦਾ ਰਾਹ ਫੜਿਆ। ਇਸ ਨਾਲ ਇਹ ਫਾਸ਼ੀ ਤੇ ਦਹਿਸ਼ਤਗਰਦ ਲਹਿਰ ਸੀ। ਅਜਿਹੀ ਲਹਿਰ ਵਿੱਚ ਜਿਵੇਂ ਕਿ ਆਮ ਹੁੰਦਾ ਹੈ, ਨਿੱਜੀ ਹਿੱਤਾਂ ਕਰਕੇ ਵੀ ਕਈ ਲੋਕ ਸ਼ਾਮਿਲ ਹੋ ਗਏ ਸਨ। ਇਸ ਪੜਾਅ 'ਤੇ ਇਹਨਾਂ ਨੇ ਹਰ ਕਿਸਮ ਦੇ ਕਾਮਰੇਡਾਂ ਨੂੰ ਨਿਸ਼ਾਨਾ ਬਣਾਉਣਾ ਸ਼ੁਰੂ ਕਰ ਦਿੱਤਾ। ਸੀ.ਪੀ.ਆਈ. ਦੇ ਦਰਸ਼ਨ ਸਿੰਘ ਕਨੇਡੀਅਨ ਅਤੇ ਅਰਜੁਨ ਸਿੰਘ ਮਸਤਾਨਾ, ਸੀ.ਪੀ.ਐਮ. ਦੇ ਚੰਨਣ ਸਿੰਘ ਧੂਤ ਅਤੇ ਸੀ.ਪੀ.ਆਈ. (ਐਮ-ਐਲ) ਦੇ ਕਾਮਰੇਡ ਬਲਦੇਵ ਸਿੰਘ ਮਾਨ ਅੱਗੜ- ਪਿੱਛੜ ਸ਼ਹੀਦ ਕਰ ਦਿੱਤੇ। ਇਸ ਤਰਾਂ ਖਾਲਿਸਤਾਨੀਆਂ ਨੇ ਕਾਮਰੇਡਾਂ ਨਾਲ ਟਕਰਾਅ ਦੀ ਸ਼ੁਰੂਆਤ ਕਰ ਦਿੱਤੀ।

ਇਸ ਟਕਰਾਅ ਨੂੰ ਰਵਾਇਤੀ ਪਾਰਲੀਮਾਨੀ ਕਮਿਊਨਿਸਟਾਂ ਨੇ ਅਤੇ ਇਨਕਲਾਬੀ ਕਮਿਊਨਿਸਟਾਂ ਨੇ ਵੱਖਰੀ-ਵੱਖਰੀ ਕਿਸਮ ਦਾ ਹੁੰਗਾਰਾ ਦਿੱਤਾ।ਸੀ.ਪੀ.ਆਈ.-ਸੀ.ਪੀ.ਐਮ. ਨੇ ਖਾਲਿਸਤਾਨੀ 'ਅੱਤਵਾਦ-ਵੱਖਵਾਦ' ਦਾ ਵਿਰੋਧ ਕਰਨ ਨੂੰ ਆਪਣਾ ਮੁੱਖ ਪੈਂਤੜਾ ਬਣਾਇਆ। ਉਹਨਾਂ ਨੇ ਸਰਕਾਰ ਤੋਂ ਗੰਨਮੈਨ/ਬਾਡੀਗਾਰਡ ਲਏ ਅਤੇ ਸਰਕਾਰ ਤੋਂ ਵਾਹਨ ਅਤੇ ਪੈਟਰੋਲ ਵੀ ਲਿਆ। ਇਹ ਆਪਣੇ ਤੱਤ ਵਿੱਚ ਸਰਕਾਰ ਨਾਲ ਰਲ ਕੇ ਖਾਲਿਸਤਾਨੀਆਂ ਵਿਰੁੱਧ ਲੜਨ ਦਾ ਪੈਂਤੜਾ ਸੀ। ਇਸ ਦੌਰ ਵਿੱਚ ਕੇ.ਪੀ.ਐਸ. ਗਿੱਲ ਅਤੇ ਹਰਕਿਸ਼ਨ ਸਿੰਘ ਸੁਰਜੀਤ ਦੀ ਦੋਸਤੀ ਚਰਚਾ ਦਾ ਵਿਸ਼ਾ ਰਹੀ।ਇੱਕ ਦੂਸਰੇ ਨਾਲ ਸਹਿਚਾਰ ਅਤੇ ਸਹਿਯੋਗ ਰਿਹਾ। ਇਹਨਾਂ ਦੇ ਇਸ ਪੈਂਤੜੇ ਨੇ ਟਕਰਾਅ ਨੂੰ ਤਾਂ ਵਧਾਇਆ ਹੀ, ਨਾਲ ਹੀ ਕਮਿਊਨਿਸਟ ਲਹਿਰ ਦਾ ਅਣਕਿਆਸਿਆ ਅਤੇ ਅਥਾਹ ਨੁਕਸਾਨ ਕਰਵਾਇਆ।

ਇਸਦੇ ਉਲਟ ਇਨਕਲਾਬੀ ਕਮਿਊਨਿਸਟਾਂ ਦਾ ਪੈਂਤੜਾ ਸੀ ਕਿ ਸਰਕਾਰੀ ਦਹਿਸ਼ਤਗਰਦੀ ਅਤੇ ਖਾਲਿਸਤਾਨੀ ਦਹਿਸ਼ਤਗਰਦੀ ਦੋਹਾਂ ਦਾ ਵਿਰੋਧ ਕੀਤਾ ਜਾਵੇ ਅਤੇ ਦੋਹਾਂ ਵਿਰੁੱਧ ਸੰਘਰਸ਼ ਕੀਤਾ ਜਾਵੇ। ਇਨਕਲਾਬੀ ਲਹਿਰ ਦੀ ਰਖਵਾਲੀ ਲਈ ਸਟੇਟ ਤੋਂ ਕਿਸੇ ਕਿਸਮ ਦੀ ਸਹਾਇਤਾ ਨਾ ਲਈ ਜਾਵੇ ਅਤੇ ਲਹਿਰ ਦੀ ਤਾਕਤ 'ਤੇ ਨਿਰਭਰ ਕਰਕੇ ਲਹਿਰ ਦੀ ਰਖਵਾਲੀ ਕੀਤੀ ਜਾਵੇ ਅਤੇ ਇਸ ਵਿੱਚ ਕਾਨੂੰਨੀ

ਅਤੇ ਗੈਰ- ਕਾਨੂੰਨੀ ਸਾਧਨਾਂ ਦੀ ਵਰਤੋਂ ਕੀਤੀ ਜਾਵੇ। ਖਾਲਿਸਤਾਨ ਵਿਰੁੱਧ ਸੰਘਰਸ਼ ਵਿਚਾਰਧਾਰਕ ਅਤੇ ਰਾਜਨੀਤਕ ਹੋਵੇਗਾ। ਪਰ ਜੇਕਰ ਖਾਲਿਸਤਾਨੀ ਸਾਡੇ 'ਤੇ ਹਮਲਾ ਕਰਦੇ ਹਨ ਤਾਂ



ਉਸਦਾ ਮੂੰਹ ਤੋੜ ਜੁਆਬ ਦਿੱਤਾ ਜਾਵੇਗਾ। ਇਸਤੋਂ ਬਿਨਾਂ ਇੱਕ ਮੁੱਦਾ ਸੀ ਜਿਸਤੇ ਸਾਰੇ ਇਨਕਲਾਬੀ ਕਮਿਊਨਿਸਟ ਇੱਕ ਮੱਤ ਨਹੀਂ ਸਨ। ਇਹ ਮੁੱਦਾ ਸੀ ਕਿ ਲੋਕਾਂ ਦੇ ਆਰਥਿਕ ਮੁੱਦਿਆਂ ਦੇ ਨਾਲ-ਨਾਲ ਪੰਜਾਬ ਦੇ ਸਿੱਖ ਭਾਈਚਾਰੇ ਦੀਆਂ ਜਮਹੂਰੀ ਮੰਗਾਂ 'ਤੇ ਵੀ ਲੜਿਆ ਜਾਵੇ। ਸੀ.ਪੀ.ਆਈ. (ਐਮ-ਐਲ) ਅਤੇ ਬਹੁਤੇ ਕਮਿਊਨਿਸਟ ਇਨਕਲਾਬੀ ਇਸੇ ਪੈਂਤੜੇ ਦੇ ਹਾਮੀ ਸਨ। ਇਹਨਾਂ ਸਾਰਿਆਂ ਨੇ ਗੁਰਸ਼ਰਨ ਸਿੰਘ ਦੀ ਅਗਵਾਈ ਵਿੱਚ ਬਣੇ ਇਨਕਲਾਬੀ ਏਕਤਾ ਕੇਂਦਰ ਦੇ ਬੈਨਰ ਤਹਿਤ ਇਸ ਲੀਹ 'ਤੇ ਪੰਜਾਬ ਭਰ ਵਿੱਚ ਮੁਹਿੰਮ ਚਲਾਈ। ਪਰ ਕਮਿਊਨਿਸਟ ਇਨਕਲਾਬੀਆਂ ਵਿੱਚ ਇੱਕ ਧਿਰ ਐਸੀ ਵੀ ਸੀ ਜੋ ਪੰਜਾਬ ਅਤੇ ਸਿੱਖ ਭਾਈਚਾਰੇ ਦੀਆਂ ਜਮਹੂਰੀ ਮੰਗਾਂ ਨੂੰ ਭਟਕਾਊ ਮੰਨਦੀ ਸੀ ਅਤੇ ਇਹਨਾਂ ਨੂੰ ਲੈਣ ਦੇ ਹੱਕ ਵਿੱਚ ਨਹੀਂ ਸੀ, ਅੱਜ ਵੀ ਨਹੀਂ ਹੈ।

ਸੀ.ਪੀ.ਆਈ. (ਐਮ-ਐਲ) ਨੇ ਬਹੁਤ ਔਖੀਆਂ ਹਾਲਤਾਂ ਵਿੱਚ ਬੇਹੱਦ ਜੋਖ਼ਮ ਉਠਾਉਂਦਿਆਂ ਇਸ ਦਰੁੱਸਤ ਸੇਧ 'ਤੇ ਪਹਿਰਾ ਦਿੱਤਾ। ਸਾਥੀ ਬਲਦੇਵ ਸਿੰਘ ਮਾਨ ਦੀ ਸ਼ਹਾਦਤ ਉਪਰੰਤ ਹਮਾਇਤੀਆਂ ਦੇ ਦਬਾਅ ਦੇ ਬਾਵਜੂਦ ਸਰਕਾਰ ਵੱਲੋਂ ਸਰਕਾਰੀ ਹਥਿਆਰ ਅਤੇ ਗੰਨਮੈਨ ਲੈਣ ਦੀ ਪੇਸ਼ਕਸ਼ ਨੂੰ ਠੁਕਰਾ ਦਿੱਤਾ। ਜਦੋਂ ਖਾਲਿਸਤਾਨੀ ਦਹਿਸ਼ਤਗਰਦ ਪਾਰਟੀ ਦੇ ਆਗੂਆਂ ਅਤੇ ਕਾਰਕੁੰਨਾਂ 'ਤੇ ਹਮਲੇ ਕਰਕੇ ਉਹਨਾਂ ਨੂੰ ਮਾਰ ਰਹੇ ਸਨ ਤਾਂ ਇਹ ਪਾਰਟੀ ਪੁਲਸ ਜਬਰ ਵਿਰੁੱਧ ਲੜ ਰਹੀ ਸੀ। ਅੰਮ੍ਰਿਤਸਰ ਜ਼ਿਲ੍ਹੇ ਦੇ ਕੋਹਾਲੀ ਪਿੰਡ ਦੇ ਨੌਜੁਆਨ ਨੂੰ ਸੀ.ਆਰ.ਪੀ.ਐਫ. ਵੱਲੋਂ ਗੋਲੀ ਮਾਰ ਕੇ ਮਾਰ ਦੇਣ ਵਿਰੁੱਧ ਡੀ.ਸੀ. ਦਫ਼ਤਰ ਲਗਾਤਾਰ ਮੋਰਚਾ ਲਾਇਆ ਅਤੇ ਪਰਿਵਾਰ ਨੂੰ ਮੁਆਵਜਾ ਦੁਆਇਆ। ਇਸ ਤਰਾਂ ਖੇਤਾਂ ਨੂੰ ਪਾਣੀ ਲਾਉਣ ਗਏ ਸਹਿੰਸਰਾ ਪਿੰਡ ਦੇ ਨੌਜੁਆਨ ਨੂੰ ਪੁਲਸ ਵੱਲੋਂ ਮਾਰ ਦੇਣ ਵਿਰੁੱਧ ਮੋਰਚਾ ਲਾਇਆ। ਜਦੋਂ ਖਾਲਿਸਤਾਨੀ, ਪਾਰਟੀ ਦੇ ਚੋਟੀ ਦੇ ਆਗੂਆਂ ਨੂੰ ਨਿਸ਼ਾਨਾ ਬਣਾ ਰਹੇ ਸਨ ਤਾਂ ਪਾਰਟੀ ਪੁਲਸ ਵੱਲੋਂ ਖਾਲਿਸਤਾਨੀਆਂ ਦੇ ਝੂਠੇ ਮੁਕਾਬਲੇ ਬਣਾ ਕੇ ਮਾਰ ਦੇਣ ਵਿਰੁੱਧ ਜ਼ਿਲ੍ਹਾ ਕੇਂਦਰਾਂ 'ਤੇ ਧਰਨੇ ਦੇ ਰਹੀ ਸੀ। ਇਸ ਦਰੁੱਸਤ ਲੀਹ ਤੇ ਚੱਲਣ ਦੀ ਪਾਰਟੀ ਨੂੰ ਭਾਰੀ ਕੀਮਤ ਚੁਕਾਉਣੀ ਪਈ। ਇਸਦੀ ਜਨਤਕ ਲੀਡਰਸ਼ਿਪ ਦਾ ਵੱਡਾ ਹਿੱਸਾ ਖਾਲਿਸਤਾਨੀਆਂ ਵੱਲੋਂ ਸ਼ਹੀਦ ਕਰ ਦਿੱਤਾ ਗਿਆ। ਫਿਰ ਵੀ ਪਾਰਟੀ ਨੇ ਸੱਚ ਦਾ ਰਾਹ ਨਹੀਂ ਛੱਡਿਆ, ਇਸਦਾ ਇੱਕ ਕਾਰਕੁੰਨ ਤਿਰਲੋਕ ਸਿੰਘ ਮਹਿਲਾਂਵਾਲਾ ਪੁਲੀਸ ਦੀ ਗੋਲੀ ਨਾਲ ਸ਼ਹੀਦ ਹੋ ਗਿਆ।

ਅਸੀਂ ਇਸ ਸੰਖੇਪ ਬਿਰਤਾਂਤ ਤੋਂ ਸਿੱਟੇ 'ਤੇ ਪਹੁੰਚਦੇ ਹਾਂ ਕਿ ਸਿੱਖਾਂ ਅਤੇ ਕਾਮਰੇਡਾਂ ਦੇ ਸਬੰਧ ਮੋਟੇ ਰੂਪ ਵਿੱਚ ਤਿੰਨ ਪੜਾਵਾਂ 'ਚੋਂ ਗੁਜਰੇ ਹਨ। ਪਹਿਲਾ ਪੜਾਅ ਸੀ ਜਦੋਂ ਮੁਲਕ ਆਜ਼ਾਦੀ ਦੀ ਲੜਾਈ ਲੜ ਰਿਹਾ ਸੀ, ਉਸ ਦੌਰ ਵਿੱਚ ਸਿੱਖਾਂ ਅਤੇ ਕਮਿਊਨਿਸਟਾਂ ਵਿਚਕਾਰ ਕੋਈ ਵਖਰੇਵਾਂ ਨਹੀਂ ਸੀ। ਇੱਕੋ ਬੰਦਾ ਸਿੱਖ ਵੀ ਸੀ ਤੇ ਕਾਮਰੇਡ ਵੀ ਸੀ। ਬਹੁਤ ਸਾਰੇ ਕਾਮਰੇਡ ਆਪਣੇ ਜੀਵਨ ਦੇ ਅੰਤ ਤੱਕ ਸਿੱਖੀ ਸਰੂਪ (ਉਹ ਵੀ ਅੰਮ੍ਰਿਤਧਾਰੀ) ਵਿੱਚ ਰਹੇ। ਦੂਸਰਾ ਪੜਾਅ 1947 ਤੋਂ ਬਾਅਦ ਦਾ ਹੈ।ਜਿਸ ਵਿੱਚ ਅਕਾਲੀ ਦਲ ਸਿੱਖਾਂ ਦੀ ਪ੍ਰਮੁੱਖ ਰਾਜਨੀਤਕ ਜੱਥੇਬੰਦੀ ਵਜੋਂ ਉੱਭਰ ਕੇ ਸਾਹਮਣੇ ਆਇਆ। ਉਹ ਰਾਜਸੱਤਾ



ਹਾਸਲ ਕਰਨ ਲਈ ਸਿੱਖ ਮੁੱਦਿਆਂ 'ਤੇ ਸਿਆਸਤ ਕਰਦਾ। ਦੂਜੇ ਪਾਸੇ ਕਮਿਊਨਿਸਟ ਪਾਰਟੀਆਂ ਜਮਾਤੀ ਅਤੇ ਜਮਹੂਰੀ ਮੁੱਦਿਆਂ 'ਤੇ ਸਿਆਸਤ ਕਰਦੀਆਂ ਸਨ। ਦੋਵਾਂ ਦੇ ਸਿਆਸੀ ਨਿਸ਼ਾਨੇ ਵੱਖਰੇ ਸਨ।ਕਮਿਊਨਿਸਟਾਂ ਦਾ ਨਿਸ਼ਾਨਾ ਲੋਕ-ਜਮਹੂਰੀ ਇਨਕਲਾਬ ਰਾਹੀਂ ਮਜ਼ਦੂਰਾਂ-ਕਿਸਾਨਾਂ ਦਾ ਰਾਜ ਕਾਇਮ ਕਰਨਾ ਸੀ ਜਦਕਿ ਅਕਾਲੀ ਦਲ ਦਾ ਸਿਆਸੀ ਨਿਸ਼ਾਨਾ ਸਿੱਖਾਂ ਦੀ ਹਾਵੀ ਸਥਿਤੀ ਵਾਲਾ ਆਪਣਾ ਰਾਜ ਕਾਇਮ ਕਰਨਾ। ਦੋਵਾਂ ਦੇ ਮੁੱਦੇ ਵੀ ਵੱਖੋ-ਵੱਖਰੇ ਸਨ। ਇਸ ਦੌਰ ਵਿੱਚ ਵਖਰੇਵਾਂ ਵੀ ਸੀ ਪਰ ਟਕਰਾਅ ਨਹੀਂ ਸੀ। ਸਗੋਂ ਅਕਸਰ ਇਹ ਸਾਂਝਾ ਮੋਰਚਾ ਵੀ ਬਣਾ ਲੈਂਦੇ ਸਨ। ਸਿੱਖਾਂ ਅਤੇ ਕਮਿਊਨਿਸਟਾਂ ਵਿੱਚ ਟਕਰਾਅ ਖਾਲਿਸਤਾਨੀਆਂ ਨੇ ਪੈਦਾ ਕੀਤਾ। ਇਹ ਇਸ ਕਰਕੇ ਹੋਇਆ ਕਿ ਖਾਲਿਸਤਾਨੀਆਂ ਨੇ ਸਭ ਰਾਜਨੀਤਕ ਵਿਰੋਧੀਆਂ ਨੂੰ ਕਤਲ ਕਰਨ ਦੀ ਫਾਸ਼ੀ ਸੇਧ ਲਈ। ਉਨ੍ਹਾਂ ਹੱਥੋਂ ਅਕਾਲੀ,

ਕਾਂਗਰਸੀ ਅਤੇ ਕਮਿਊਨਿਸਟ ਸਭਨਾਂ ਦੇ ਕਤਲ ਹੋਏ। ਅਸਲ ਵਿੱਚ ਇਹ ਖਾਲਿਸਤਾਨੀਆਂ ਦੇ ਬੁਨਿਆਦੀ ਸਿਆਸੀ ਪੈਂਤੜੇ ਦਾ ਸਿੱਟਾ ਸੀ। ਭਾਈ ਅਮਰੀਕ ਸਿੰਘ ਦੀ ਸੰਪਾਦਨਾ 'ਚ ਛਪਦੇ, ਫੈਡਰੇਸ਼ਨ ਦੇ ਬੁਲਾਰੇ, ਸਮਸ਼ੀਰ-ਇ-ਦਸਤ ਵਿੱਚ ਦੁਸ਼ਮਣਾਂ ਦੀ ਚਰਚਾ ਕੀਤੀ ਸੀ ਜਿਸ ਵਿੱਚ ਕਮਿਊਨਿਸਟਾਂ ਤੇ ਨਾਸਤਿਕਾਂ ਨੂੰ ਇੱਕ ਨੰਬਰ ਦੁਸ਼ਮਣ ਕਿਹਾ ਗਿਆ ਸੀ।

## ਸਿੱਖ ਲਹਿਰ ਦੇ ਇਤਿਹਾਸ 'ਤੇ ਇੱਕ ਪੰਛੀ ਝਾਤ

ਕਮਿਊਨਿਸਟਾਂ ਅਤੇ ਸਿੱਖਾਂ ਦੇ ਬਦਲਦੇ ਰਿਸ਼ਤਿਆਂ ਬਾਰੇ ਚਰਚਾ ਕਰਨ ਦਾ ਮਕਸਦ ਸੀ ਕਿ ਮਸਲੇ ਦੇ ਪਿਛੋਕੜ 'ਤੇ ਇੱਕ ਪੰਛੀ ਝਾਤ ਪਾਈ ਜਾਵੇ। ਪਰ ਇਸਦੀ ਸੀਮਤਾਈ ਵੀ ਧਿਆਨ 'ਚ ਰੱਖਣੀ ਹੋਵੇਗੀ ਕਿ ਇਹ ਵਿਆਖਿਆਨ ਸਿੱਖਾਂ ਅਤੇ ਕਾਮਰੇਡਾਂ ਦੇ ਰਾਜਨੀਤਕ ਪੱਧਰ 'ਤੇ ਰਿਸ਼ਤੇ ਦਾ ਹੈ, ਜਿਸ ਵਿੱਚ ਦੋਵਾਂ ਧਿਰਾਂ ਦੀਆਂ ਆਪਣੀਆਂ-ਆਪਣੀਆਂ ਗ਼ਲਤੀਆਂ ਵੀ ਹਨ। ਪਰ ਇੱਕ ਗੱਲ ਸਪੱਸ਼ਟ ਹੈ ਕਿ ਦੋਵਾਂ ਕਿਸਮ ਦੀਆਂ ਸਿਆਸਤਾਂ ਵਿੱਚ ਟਕਰਾਅ, ਖਾਲਿਸਤਾਨ ਦੇ ਰਾਜਨੀਤਕ ਦ੍ਰਿਸ਼ 'ਤੇ ਆਉਣ ’ਤੇ ਹੀ ਸ਼ੁਰੂ ਹੋਇਆ ਅਤੇ ਇਹ ਖਾਲਿਸਤਾਨੀਆਂ ਵੱਲੋਂ ਹੀ ਸ਼ੁਰੂ ਕੀਤਾ ਗਿਆ ਸੀ। ਇਨ੍ਹਾਂ ਦੋਵਾਂ ਲੋਕ-ਪੱਖੀ ਧਾਰਾਵਾਂ ਵਿਚਕਾਰ ਵਿਰੋਧ ਅਤੇ ਟਕਰਾਅ ਪੈਦਾ ਕਰਨਾ ਹਾਕਮ-ਜਮਾਤਾਂ ਅਤੇ ਉਹਨਾਂ ਦੀਆਂ ਸਿਆਸੀ ਪਾਰਟੀਆਂ ਦੇ ਹਿੱਤ ਵਿੱਚ ਜਾਂਦਾ ਹੈ। ਇਹ ਟਕਰਾਅ ਸ਼ੁਰੂ ਕਰਕੇ ਖਾਲਿਸਤਾਨੀ ਹਾਕਮਾਂ ਦੇ ਹਿੱਤ ਵਿੱਚ ਭੁਗਤੇ ਸਨ ਅਤੇ ਅੱਜ ਵੀ ਭੁਗਤ ਰਹੇ ਹਨ।

ਸਿੱਖ ਲਹਿਰ ਦਾ ਉਦੈ ਉਦੋਂ ਹੋਇਆ ਜਦੋਂ ਦੇਸ਼ ਅੰਦਰ ਜਗੀਰਦਾਰੀ ਪ੍ਰਬੰਧ ਨਿਘਾਰ ਵੱਲ ਜਾ ਰਿਹਾ ਸੀ ਅਤੇ ਕਿਸਾਨੀ ਬੇਹੱਦ ਮੁਸ਼ਕਲ ਹਾਲਤ ਵਿੱਚੋਂ ਲੰਘ ਰਹੀ ਸੀ। ਪਰ ਇਹ ਜਗੀਰੂ ਪ੍ਰਬੰਧ ਯੂਰਪ ਵਰਗਾ ਨਹੀਂ ਸੀ ਬਲਕਿ ਏਸ਼ਿਆਈ (Asiatic) ਸੀ। ਇਸਦੇ ਅੰਦਰ ਸਮਾਜ ਨੂੰ ਅਗਲੇ ਪੜਾਅ 'ਤੇ ਲੈ ਜਾਣ ਵਾਲੀਆਂ ਪੈਦਾਵਾਰੀ ਸ਼ਕਤੀਆਂ (ਪੂੰਜੀਪਤੀ ਅਤੇ ਪ੍ਰੋਲੇਤਾਰੀ) ਅਜੇ ਪੈਦਾ ਨਹੀਂ ਹੋਈਆਂ ਸਨ। ਇਸ ਕਰਕੇ ਇਸ ਢਹਿ-



ਢੇਰੀ ਹੋ ਰਹੇ ਹਿੰਦੂ-ਜਗੀਰੂ ਪ੍ਰਬੰਧ ਦੀ ਥਾਂ ਲੈਣ ਲਈ ਇਸਲਾਮਿਕ ਜਗੀਰੂ ਪ੍ਰਬੰਧ ਆਇਆ। ਇਹ ਉਹ ਸਮਾਂ ਸੀ ਜਦੋਂ ਸਿੱਖ ਲਹਿਰ ਦਾ ਉਦੈ ਹੋਇਆ।

ਸਿੱਖ ਲਹਿਰ ਦਾ ਉਦੈ ਹੋਣਾ ਕੋਈ ਚਮਤਕਾਰੀ ਜਾਂ ਦੈਵੀ ਘਟਨਾ ਨਹੀਂ ਸੀ ਬਲਕਿ ਉਸ ਸਮੇਂ ਦੀ ਸਮਾਜਿਕ ਹਾਲਤ ਦੀ ਮੰਗ ਸੀ। ਜਗੀਰੂ ਨਿਘਾਰ ਵਿਰੁੱਧ ਅਤੇ ਲੁੱਟ- ਦਮਨ ਵਿਰੁੱਧ ਹੀ ਇੱਕ ਵਿਦਰੋਹੀ ਲਹਿਰ ਉਠ ਰਹੀ ਸੀ। ਹਿੰਦੂਆਂ ਵਿੱਚ ਇਸਨੂੰ ਭਗਤੀ ਲਹਿਰ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਸਲਾਮ ਵਿੱਚ ਇਹ ਸੂਫ਼ੀ ਲਹਿਰ ਦੇ ਰੂਪ ਵਿੱਚ ਸਾਹਮਣੇ ਆਈ। ਇਹ ਲਹਿਰ ਪੂਰੇ ਭਾਰਤ ਵਿੱਚ ਸੀ। ਬਾਬਾ ਨਾਨਕ, ਸੰਤ ਕਬੀਰ, ਭਗਤ ਰਵਿਦਾਸ, ਸੰਤਾ ਤੁੱਕਾ ਰਾਮ, ਭਗਤ ਨਾਮਦੇਵ ਭਗਤੀ ਲਹਿਰ ਦੇ ਪ੍ਰਮੁੱਖ ਸਿਧਾਂਤਕਾਰ ਸਨ ਅਤੇ ਬਾਬਾ ਫ਼ਰੀਦ, ਬੁੱਲ੍ਹੇਸ਼ਾਹ ਅਤੇ ਕਈ ਹੋਰ ਸੂਫ਼ੀ ਲਹਿਰ ਦੇ ਕਵੀ ਸਨ। ਇਹਨਾਂ ਸਭ ਨੇ ਆਪਣੇ ਸਮੇਂ ਦੀਆਂ ਜਗੀਰੂ ਕਦਰਾਂ-ਕੀਮਤਾਂ ਅਤੇ ਸਮਾਜ ਵਿੱਚ ਪ੍ਰਚੱਲਤ ਰੂੜੀਆਂ ਨੂੰ ਨਕਾਰਿਆ ਅਤੇ ਵੰਗਾਰਿਆ। ਇਹਨਾਂ ਵਿਚਕਾਰ ਸੁਰ ਦਾ ਵਖਰੇਵਾਂ ਤਾਂ ਸੀ ਪਰ ਤੱਤ ਲਗਭਗ ਇਕੋ ਜਿਹਾ ਸੀ। ਇਨ੍ਹਾਂ ਵਿੱਚੋਂ ਭਗਤ ਕਬੀਰ ਸਭ ਤੋਂ ਵੱਧ ਉੱਚੀ ਸੁਰ ਵਾਲੇ ਅਤੇ ਕ੍ਰਾਂਤੀਕਾਰੀ ਸੁਰ ਵਾਲੇ ਕਵੀ ਸਨ। ਹਿੰਦੂ ਧਰਮ ਦੀ ਰੀੜ੍ਹ ਦੀ ਹੱਡੀ ਅਤੇ ਸ਼ਾਹ ਰਗ, ਮਨੂੰਵਾਦੀ ਜਾਤਪਾਤੀ ਪ੍ਰਬੰਧ ਅਤੇ ਪ੍ਰੋਹਿਤ/ਬ੍ਰਾਹਮਣ ਦੀ ਸਰਵਉੱਚਤਾ ਨੂੰ ਵੰਗਾਰਦਿਆਂ ਭਗਤ ਕਬੀਰ ਕਹਿੰਦੇ ਹਨ —

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ
ਤਉ ਆਨ ਬਾਟ ਕਾਹੇ ਨਹੀ ਆਇਆ

ਜਉ ਤਉ ਪ੍ਰੇਮ ਖੇਲਣ ਕਾ ਚਾਉ
ਸਿਰੁ ਧਰਿ ਤਲੀ ਗਲੀ ਮੇਰੀ ਆਉ

ਗੁਰੂ ਨਾਨਕ ਜੀ ਨੇ ਸਿਰਫ਼ ਵੰਗਾਰਿਆ ਹੀ ਨਹੀਂ ਬਲਕਿ ਇਸ ਪ੍ਰਬੰਧ ਵਿਰੁੱਧ ਲੜਾਈ ਦਾ ਕ੍ਰਾਂਤੀਕਾਰੀ ਇਰਾਦਾ ਵੀ ਪ੍ਰਗਟਾਇਆ ਹੈ —

ਜਉ ਤਉ ਪ੍ਰੇਮ ਖੇਲਣ ਕਾ ਚਾਉ
ਸਿਰੁ ਧਰਿ ਤਲੀ ਗਲੀ ਮੇਰੀ ਆਉ
ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ

ਇਹਨਾਂ ਫ਼ਰਕਾਂ ਦੇ ਬਾਵਜੂਦ ਸਭਨਾਂ ਵਿੱਚ ਬੁਨਿਆਦੀ ਸਾਂਝ ਸੀ ਕਿ ਜਗੀਰੂ ਕਦਰਾਂ-ਕੀਮਤਾਂ ਨੂੰ ਨਕਾਰਨਾ, ਬੋਦੀਆਂ ਰੂੜੀਆਂ ਅਤੇ ਧਾਰਮਿਕ ਅਡੰਬਰਾਂ ਨੂੰ ਰੱਦ ਕਰਨਾ ਅਤੇ ਮਾਨਵਪੱਖੀ, ਸਮਾਨਤਾ ਵਾਲਾ ਅਤੇ ਵਿਤਕਰੇ ਰਹਿਤ ਸਮਾਜ ਉਸਾਰਨਾ। ਭਗਤੀ ਲਹਿਰ ਅਤੇ ਸੂਫ਼ੀ ਲਹਿਰ ਖੋਖਲੇ ਤੇ ਬੋਦੇ ਹੋ ਚੁੱਕੇ ਜਗੀਰੂ ਨਿਜ਼ਾਮ ਵਿਰੁੱਧ ਉਠਾਨ ਸੀ।

ਸਭ ਭਗਤਾਂ ਅਤੇ ਸੂਫ਼ੀ ਸੰਤਾਂ ਨੇ ਆਪਣੇ-ਆਪਣੇ ਥਾਂ ਆਵਾਜ਼ ਉਠਾਈ, ਪਰ ਇਹਨਾਂ ਵਿੱਚੋਂ ਕੇਵਲ ਬਾਬਾ ਨਾਨਕ ਹੀ ਸਨ ਜਿਨ੍ਹਾਂ ਨੇ ਇਸਨੂੰ ਇੱਕ ਲਹਿਰ ਦਾ ਰੂਪ ਦਿੱਤਾ।ਉਹਨਾਂ ਨੇ ਚੌਹਾਂ ਦਿਸ਼ਾਵਾਂ ਵਿੱਚ ਚਾਰ ਯਾਤਰਾਵਾਂ ਕੀਤੀਆਂ। ਸਭ ਪਾਖੰਡੀਆਂ, ਭੇਖਧਾਰੀਆਂ, ਠੱਗਾਂ, ਸਾਧਾਂ, ਬ੍ਰਾਹਮਣਾਂ/ਪੁਜਾਰੀਆਂ ਅਤੇ ਕਰਾਮਾਤਾਂ ਕਰਨ ਵਾਲਿਆਂ



ਨਾਲ ਦਲੀਲਪੂਰਵਕ ਸੰਵਾਦ ਰਚਾਇਆ ਅਤੇ ਉਹਨਾਂ ਨੂੰ ਕਾਇਲ ਕੀਤਾ। ਉਹਨਾਂ ਨੇ ਅਮਲੀ ਉਦਾਹਰਨਾਂ ਦੇ ਕੇ ਥੋਥੇਪਣ ਨੂੰ ਨੰਗਿਆਂ ਕੀਤਾ। ਹਰਿਦੁਆਰ ਵਿੱਚ ਜਾ ਕੇ ਉਹਨਾਂ ਨੇ ਪਾਧਿਆਂ ਦੇ ਪਿੱਤਰਾਂ ਨੂੰ ਪਾਣੀ ਦੇਣ ਦੇ ਪਾਖੰਡ ਨੂੰ ਨੰਗਿਆਂ ਕੀਤਾ।ਮੱਕ ਜਾ ਕੇ ਉਨ੍ਹਾਂ ਦਰਸਾਇਆ ਕਿ ਅੱਲਾ ਕਿਸੇ ਇਮਾਰਤ (ਮਸਜਿਦ) ਵਿੱਚ ਕੈਦ ਨਹੀਂ। ਪੁਰੀ ਵਿੱਚ ਜਾ ਕੇ ਉਹਨਾਂ ਦਰਸਾਇਆ ਕਿ ਆਰਤੀ ਕਿਸੇ ਮਾਨਵ ਸਿਰਜੀ ਮੂਰਤੀ ਦੀ ਨਹੀਂ, ਬਲਕਿ ਸਾਰੀ ਕਾਇਨਾਤ (ਕੁਦਰਤ) ਸਰਵ-ਵਿਆਪਕ ਸ਼ਕਤੀ ਦੀ ਅਰਾਧਨਾ/ਆਰਤੀ ਕਰ ਰਹੀ ਹੈ। ਜਿੱਥੇ ਉਨ੍ਹਾਂ ਨੇ ਉਸ ਸਮੇਂ ਪ੍ਰਚੱਲਿਤ ਵਿਚਾਰਾਂ ਦੀਆਂ ਧਾਰਾਵਾਂ ਨਾਲ ਸੰਵਾਦ ਰਚਾਇਆ ਅਤੇ ਦਲੀਲ ਨਾਲ ਕਾਟ ਕੀਤੀ ਉਥੇ ਉਨ੍ਹਾਂ ਨੇ ਭਗਤੀ ਲਹਿਰ ਦੇ ਸਭ ਵਿਦਵਾਨਾਂ/ਆਗੂਆਂ ਦੀਆਂ ਲਿਖਤਾਂ (ਬਾਣੀ) ਜੋ ਕਿ ਉਸ ਸਮੇਂ ਕਾਵਿ-ਰੂਪ ਵਿੱਚ ਹੀ ਰਚੀ ਗਈ ਸੀ, ਉਸਨੂੰ ਇਕੱਠਿਆਂ ਕੀਤਾ ਅਤੇ ਸੰਭਾਲਿਆ। ਇਸਦਾ ਇਹ ਅਰਥ ਨਹੀਂ ਕਿ ਉਨ੍ਹਾਂ ਨੇ ਸਭ ਭਗਤਾਂ ਅਤੇ ਸਭ ਸੂਫ਼ੀ ਫ਼ਕੀਰਾਂ ਦੀਆਂ ਰਚਨਾਵਾਂ ਨੂੰ ਸੰਗ੍ਰਹਿਤ ਕਰ ਲਿਆ। ਉਨ੍ਹਾਂ ਦਾ ਆਪਣਾ ਇੱਕ ਵਿਚਾਰਧਾਰਕ ਚੌਖਟਾ ਸੀ। ਇਹ ਚੌਖਟਾ ਸੀ ਜਗੀਰੂ ਕਦਰਾਂ, ਰੂੜੀਆਂ, ਮਾਨਤਾਵਾਂ, ਅਮਲਾਂ ਅਤੇ ਅਡੰਬਰਾਂ ਨੂੰ ਰੱਦ ਕਰਨਾ ਅਤੇ ਮਾਨਵ ਪੱਖੀ, ਮਾਨਵ ਦੀ ਸਮਾਨਤਾ ਅਤੇ ਸਮਤਾ-ਮੂਲਕ ਸਮਾਜ ਦੇ ਪੈਂਤੜੇ 'ਤੇ ਖੜਨਾ ਅਤੇ ਉਸਨੂੰ ਬੁਲੰਦ ਕਰਨਾ। ਇਸ ਤਰ੍ਹਾਂ ਬਾਬੇ ਨਾਨਕ ਨੇ ਸਿੱਖ ਲਹਿਰ ਦਾ ਵਿਚਾਰਧਾਰਕ ਆਧਾਰ, ਵਿਚਾਰਧਾਰਾ ਦੀ ਜ਼ਮੀਨ ਤਿਆਰ ਕੀਤੀ।

ਸਾਰੀ ਭਗਤੀ ਅਤੇ ਸੂਫ਼ੀ ਧਾਰਾਵਾਂ ਵਿੱਚੋਂ ਸਿਰਫ ਬਾਬੇ ਨਾਨਕ ਦੀ ਧਾਰਾ ਹੀ ਇੱਕ ਲੋਕ ਲਹਿਰ ਬਣੀ ਅਤੇ ਜੋ ਇੱਕ ਰਾਜ ਸਥਾਪਿਤ ਕਰਨ ਤੱਕ ਗਈ। ਇਸਦੇ ਕਈ ਕਾਰਨ ਸਨ। ਜਿਨ੍ਹਾਂ ਵਿੱਚੋਂ ਕੁਝ ਬੁਨਿਆਦੀ ਇਸ ਪ੍ਰਕਾਰ ਹਨ। ਬਾਕੀ ਭਗਤ ਅਤੇ ਸੂਫ਼ੀ ਆਪਣੀ-ਆਪਣੀ ਥਾਂ ਆਵਾਜ਼ ਉਠਾਉਣ ਤੱਕ ਰਹੇ ਪਰ ਬਾਬੇ ਨਾਨਕ ਨੇ ਭਗਤੀ- ਸੂਫ਼ੀ ਲਹਿਰ ਦੀ ਰਚਨਾ, ਜਿਹੜੀ ਉਨ੍ਹਾਂ ਦੇ ਵਿਚਾਰਧਾਰਕ ਚੌਖਟੇ ਦੇ ਅਨੁਸਾਰੀ ਸੀ, ਨੂੰ ਇਕੱਤਰ ਕਰਕੇ ਇਸ ਧਾਰਾ ਨੂੰ ਇੱਕ ਲਹਿਰ ਅਤੇ ਸੰਸਥਾਈ ਰੂਪ ਦੇਣ ਲਈ ਜ਼ਮੀਨ ਤਿਆਰ ਕੀਤੀ। ਉਹਨਾਂ ਨੇ ਲਹਿਰ ਨੂੰ ਚਲਦਿਆਂ ਰੱਖਣ ਲਈ ਗੁਰਿਆਈ ਦੀ ਸੰਸਥਾ ਸਥਾਪਿਤ ਕੀਤੀ। ਜਿਸ ਲਈ ਉਹਨਾਂ ਪਿਤਾ-ਪੁਰਖੀ ਅਧਾਰ ਨੂੰ ਲਾਂਭੇ ਰੱਖ ਕੇ ਸਭ ਤੋਂ ਯੋਗ ਵਿਅਕਤੀ ਦੀ ਚੋਣ ਕੀਤੀ। ਵਿਚਾਰਧਾਰਾ ਨੂੰ ਲੋਕ-ਸਮਝ ਦੇ ਨੇੜੇ ਲਿਆਉਣ ਲਈ ਲਿੱਪੀ ਦਾ ਵਿਕਾਸ ਕੀਤਾ ਗਿਆ। ਉਸ ਸਮੇਂ ਪ੍ਰਚੱਲਤ ਲਿੱਪੀ ਲੰਡਿਆਂ ਵਿੱਚ ਸੁਧਾਰ ਕਰਕੇ, ਵੱਖਰੀ ਲਿੱਪੀ ਬਣਾਈ ਜਿਸਨੂੰ ਬਾਦ ਵਿੱਚ ਗੁਰਮੁਖੀ ਦਾ ਨਾਮ ਮਿਲ ਗਿਆ। ਇਹ ਕੰਮ ਦੂਸਰੇ ਗੁਰੂ ਅੰਗਦ ਜੀ ਨੇ ਕੀਤਾ।ਪੰਜਵੇਂ ਗੁਰੂ, ਅਰਜਨ ਦੇਵ ਜੀ ਨੇ ਨਵੀਂ ਲਿੱਪੀ ਵਿੱਚ ਸਾਰੀ ਬਾਣੀ ਨੂੰ ਗ੍ਰੰਥ ਸਾਹਿਬ ਵਿੱਚ ਸੰਗ੍ਰਹਿਤ ਕੀਤਾ। ਇਹ ਗ੍ਰੰਥ ਸਿੱਖ ਲਹਿਰ ਦਾ ਵਿਚਾਰਧਾਰਕ ਰਾਹ ਦਰਸਾਵਾ ਬਣਿਆ। ਲਹਿਰ ਨੂੰ ਜੱਥੇਬੰਦ ਕਰਨ ਲਈ ਪੰਜਾਬ ਨੂੰ ਬਾਈ (22) ਪਰਗਨਿਆਂ ਵਿੱਚ ਵੰਡਿਆ, ਇਹਨਾਂ ਨੂੰ ਮੰਜੀਆਂ ਕਿਹਾ ਗਿਆ। ਹਰ ਇੱਕ ਮੰਜੀ ਦਾ ਇੱਕ ਮੁਖੀ ਥਾਪਿਆ ਗਿਆ ਜਿਸਨੂੰ ਮੁਗਲ ਹਕੂਮਤ ਦੇ

ਪਰਗਣਾ ਮੁਖੀ, ਮਸਨਦ-ਏ-ਆਲੀ ਦੀ ਤਰਜ਼ 'ਤੇ ਹੀ ਨਾਮ ਦਿੱਤਾ ਗਿਆ, ਪਰ ਆਮ ਸਧਾਰਨ ਕਿਸਾਨੀ ਵੱਲੋਂ ਮਸੰਦ ਕਿਹਾ ਜਾਣ ਲੱਗਾ। ਇਹਨਾਂ ਦਾ ਕੰਮ ਜਨਤਾ ਤੋਂ ਚੜ੍ਹਾਵਾ ਇਕੱਠਾ ਕਰਕੇ ਗੁਰੂ ਦਰਬਾਰ ਵਿੱਚ ਪਹੁੰਚਦਾ ਕਰਨਾ ਅਤੇ ਗੁਰੂ ਦੇ ਨਿਰਦੇਸ਼ਾਂ ਨੂੰ ਸਿੱਖਾਂ ਤੱਕ ਪਹੁੰਚਦਿਆਂ ਕਰਨਾ ਸੀ। ਪਹਿਲਾਂ ਇਹ ਚੜ੍ਹਾਵਾ ਸਿਰਫ ਸ਼ਰਧਾ ਅਨੁਸਾਰ ਸੀ ਜਿਸਦੀ ਕੋਈ ਮਾਤਰਾ ਨਿਸ਼ਚਿਤ ਨਹੀਂ ਸੀ। ਪਰ ਜਿਵੇਂ ਜਿਵੇਂ ਸਿੱਖ ਲਹਿਰ ਦਾ ਸਿਆਸੀ ਕਾਇਆਕਲਪ (Transformation) ਹੁੰਦਾ ਗਿਆ, ਇਹ ਚੜ੍ਹਾਵੇ ਦੀ ਮਾਤਰਾ ਨਿਸ਼ਚਿਤ ਕਰ ਦਿੱਤੀ ਗਈ। ਇਹ ਕਮਾਈ ਦਾ ਦਸਵਾਂ ਹਿੱਸਾ ਸੀ ਅਤੇ ਇਸਨੂੰ ਦਸਵੰਧ ਕਿਹਾ ਜਾਂਦਾ ਸੀ। ਸਿੱਖੀ ਦੇ ਕੇਂਦਰਾਂ ਅਤੇ ਵਪਾਰਕ ਦ੍ਰਿਸ਼ਟੀ ਤੋਂ ਗੋਇੰਦਵਾਲ, ਅੰਮ੍ਰਿਤਸਰ, ਤਰਨਤਾਰਨ ਆਦਿ ਨਗਰ ਵਸਾਏ ਗਏ। ਸਭ ਤੋਂ ਮਹੱਤਵਪੂਰਨ ਸੀ ਲੰਗਰ ਅਤੇ ਸੰਗਤ-ਪੰਗਤ ਦੀ ਸੰਸਥਾ, ਗੁਰੂ ਦਰਬਾਰ ਵਿੱਚ ਦੂਰੋਂ ਨੇੜਿਉਂ ਸੰਗਤਾਂ ਆਉਂਦੀਆਂ, ਪ੍ਰਚਾਰ-ਪ੍ਰਵਚਨ ਸੁਣਦੀਆਂ ਅਤੇ ਇੱਕੋ ਪੰਗਤ ਵਿੱਚ ਬੈਠ ਕੇ ਲੰਗਰ ਛਕਦੀਆਂ। ਇਹਨਾਂ ਸਾਰੀਆਂ ਸੰਸਥਾਵਾਂ ਨੇ ਸਿੱਖੀ ਨੂੰ ਲਹਿਰ ਦਾ ਰੂਪ ਦਿੱਤਾ। ਇਸ ਕਰਕੇ ਲੋਕ ਇਸ ਨਾਲ ਜੁੜੇ। ਇਹ ਉਹਨਾਂ ਦੇ ਦੁੱਖਾਂ-ਭੁੱਖਾਂ ਦੀ ਠਾਹਰ ਜਾਪਦੀ ਸੀ। ਇਸ ਕਰਕੇ ਸਿੱਖੀ ਦਾ ਜਨ-ਅਧਾਰ ਫੈਲਿਆ। ਇਸ ਨਾਲ ਜੁੜਨ ਵਾਲੇ ਲੋਕ ਮਿਹਨਤੀ ਕਿਸਾਨ ਅਤੇ ਖੇਤੀ ਕਿੱਤੇ ਨਾਲ ਜੁੜੇ ਹੋਰ ਕਿਰਤੀ ਲੋਕ ਸਨ। ਇਹਨਾਂ ਦੱਬਿਆਂ ਕੁਚਲਿਆਂ ਦਾ ਗੁਰੂ- ਦਰਬਾਰ ਦੁਆਲੇ ਜੱਥੇਬੰਦ ਹੋਣਾ, ਸੱਤਾ ਲਈ ਖਤਰੇ ਦੀ ਘੰਟੀ ਸੀ

ਮੁਗਲ ਸਲਤਨਤ ਅਤੇ ਸ਼ਹਿਨਸ਼ਾਹ ਇਸਨੂੰ ਅਣਗੌਲਿਆਂ ਨਹੀਂ ਸਨ ਕਰ ਸਕਦੇ। ਦਿੱਲੀ ਦਰਬਾਰ ਵਿੱਚ ਵੀ ਇਸਦੀਆਂ ਰਿਪੋਰਟਾਂ ਪਹੁੰਚ ਗਈਆਂ ਸਨ। ਅਕਬਰ ਬਾਦਸ਼ਾਹ ਖ਼ੁਦ ਗੁਰੂ ਦਰਬਾਰ ਦੇਖਣ ਲਈ ਗੋਇੰਦਵਾਲ ਆਇਆ। ਉਸ ਸਮੇਂ ਮੁਗਲ ਸਾਮਰਾਜ ਸਥਿਰ ਅਤੇ ਤਾਕਤਵਰ ਸੀ। ਅਕਬਰ ਇਸ ਕਰਕੇ ਇੱਕ ਉਦਾਰਚਿੱਤ (ਲਿਬਰਲ) ਬਾਦਸ਼ਾਹ ਸੀ। ਉਸਨੇ ਖੁਦ ਯੋਧਾ ਬਾਈ ਨਾਲ ਸ਼ਾਦੀ ਕੀਤੀ ਸੀ। ਇਸ ਉਦਾਰਚਿੱਤ ਸੁਭਾਅ ਕਰਕੇ ਅਕਬਰ ਨੇ ਗੁਰੂ ਨੂੰ ਦਿੱਲੀ ਦਰਬਾਰ 'ਚ ਨਹੀਂ ਬੁਲਾਇਆ ਬਲਕਿ ਆਪ ਗੋਇੰਦਵਾਲ ਗਿਆ।ਅਕਬਰ ਲੰਗਰ ਅਤੇ ਪੰਗਤ ਦੀ ਸੰਸਥਾ ਤੋਂ ਬਹੁਤ ਪ੍ਰਭਾਵਿਤ ਹੋਇਆ। ਬਾਦਸ਼ਾਹ ਨੂੰ ਗੁਰੂ ਨਾਲ ਮਿਲਣ ਤੋਂ ਪਹਿਲਾਂ ਲੰਗਰ ਛਕਣ ਲਈ ਕਿਹਾ ਗਿਆ। ਬਾਦਸ਼ਾਹ ਨੇ ਪੰਗਤ ਵਿੱਚ ਬੈਠ ਕੇ ਲੰਗਰ ਛਕਿਆ। ਅਕਬਰ ਲੰਗਰ ਦੀ ਸੰਸਥਾ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਸਨੇ ਲੰਗਰ ਦੇ ਨਾਮ ਜਗੀਰ ਲਾਉਣ ਦੀ ਪੇਸ਼ਕਸ਼ ਕੀਤੀ। ਪਰ ਗੁਰੂ ਸਾਹਿਬ ਨੇ ਇਹ ਪੇਸ਼ਕਸ਼ ਮੰਨਣ ਤੋਂ ਇਨਕਾਰ ਕਰ ਦਿੱਤਾ। ਬਦਲੇ 'ਚ ਕਿਸਾਨਾਂ ਦਾ ਮਾਲੀਆ ਮਾਫ਼ ਕਰਨ ਦੀ ਗੱਲ ਕਹੀ। ਅਕਬਰ ਨੇ ਮਾਲੀਆ ਮਾਫ਼ ਕਰ ਦਿੱਤਾ ਅਤੇ ਜਗੀਰ ਬੀਬੀ ਭਾਨੀ ਦੇ ਨਾਂ ਲਵਾ ਦਿੱਤੀ। ਇਸਤੋਂ ਸਪੱਸ਼ਟ ਹੈ ਕਿ ਸਿੱਖ ਲਹਿਰ ਦੀ ਸੇਧ ਸੱਤਾ ’ਤੇ ਨਿਰਭਰ ਕਰਨ ਦੀ ਥਾਂ ਲੋਕਾਂ ’ਤੇ ਨਿਰਭਰ ਕਰਨ ਦੀ ਸੀ।

ਪਰ ਅਕਬਰ ਤੋਂ ਬਾਅਦ ਗੱਦੀ ਨਸ਼ੀਨੀ ਲਈ ਮੁਗਲਾਂ ਵਿੱਚ ਆਪਸ ਵਿੱਚ ਲੜਾਈਆਂ ਸ਼ੁਰੂ ਹੋ ਗਈਆਂ ਅਤੇ ਮੁਗਲ ਸਾਮਰਾਜ ਅੰਦਰੋਂ ਬਹੁਤ ਕਮਜ਼ੋਰ ਹੋ ਗਿਆ। ਖੁਸਰੋ ਅਤੇ ਜਹਾਂਗੀਰ ਵਿਚਕਾਰ



ਲੜਾਈ ਹੋਈ ਜਿਸ ਵਿੱਚ ਖੁਸਰੋ ਦੀ ਹਾਰ ਹੋਈ ਅਤੇ ਉਹ ਭੱਜ ਨਿਕਲਿਆ। ਕੁਝ ਸਮੇਂ ਲਈ ਉਹ ਗੋਇੰਦਵਾਲ, ਗੁਰੂ ਸਾਹਿਬ (ਗੁਰੂ ਅਰਜਨ ਦੇਵ ਜੀ)ਕੋਲੇ ਰੁਕ ਗਿਆ। ਇਸਤੋਂ ਬਾਅਦ ਸਿੱਖ ਲਹਿਰ ਅਤੇ ਮੁਗਲ ਸਾਮਰਾਜ ਵਿਚਕਾਰ ਦੁਸ਼ਮਣੀ ਅਤੇ ਟਕਰਾਅ ਸ਼ੁਰੂ ਹੋ ਗਿਆ। ਖੁਸਰੋ ਦੇ ਗੁਰੂ ਕੋਲ ਰੁਕਣ ਨੇ ਤਾਂ ਟਕਰਾਅ ਲਈ ਚੰਗਿਆੜੀ ਦਾ ਹੀ ਕੰਮ ਕੀਤਾ। ਜਹਾਂਗੀਰ, ਤੁਜਕ-ਏ-ਜਹਾਂਗੀਰੀ ਵਿੱਚ ਲਿਖਦਾ ਹੈ, “ਬਿਆਸ ਦੇ ਕੰਢੇ ਗੋਇੰਦਵਾਲ ਸੰਤਾਂ ਤੇ ਦਰਵੇਸ਼ਾਂ ਦੇ ਭੇਸ ਵਿੱਚ ਅਰਜੁਨ ਨਾਮੀ ਇੱਕ ਹਿੰਦੂ ਰਹਿੰਦਾ ਹੈ। ਉਸਨੇ ਬੜੇ ਹਿੰਦੂ ਅਤੇ ਕੁੱਝ ਅਨਪੜ੍ਹ ਅਤੇ ਨੀਵੀਆਂ ਜਮਾਤਾਂ ਦੇ ਮੁਸਲਮਾਨ ਵੀ ਆਪਣੇ ਵੱਲ ਖਿੱਚੇ ਹਨ, ਅਤੇ ਉਨ੍ਹਾਂ ਨੂੰ ਆਪਣੇ ਮੱਤ ਵਿੱਚ ਫਾਹ ਲਿਆ ਹੈ, ਉਹ ਆਪਣੀ ਸੰਤਤਾਈ (ਸੰਤਪੁਣੇ) ਤੇ ਰੂਹਾਨੀ ਰਹਿਬਰੀ ਦਾ ਢੰਡੋਰਾ ਬੜਾ ਉੱਚਾ ਪਿੱਟਦਾ ਹੈ। ਉਹ ਗੁਰੂ ਕਰ ਕੇ ਮਸ਼ਹੂਰ ਹੈ। ਚੌਂਹ ਪਾਸਿਆਂ ਤੋਂ ਲੋਕ ਉਸ ਕੋਲ ਆਉਂਦੇ ਹਨ ਅਤੇ ਆਪਣੀ ਸ਼ਰਧਾ ਪ੍ਰਗਟ ਕਰਦੇ ਹਨ। ਇਹ ਰਿਆਸਤ ਅੰਦਰ ਰਿਆਸਤ ਵਾਂਗ ਹੈ। ਪਿਛਲੀਆਂ ਤਿੰਨ ਚੌਂਹ ਪੀੜੀਆਂ ਤੋਂ ਉਸਦੀ ਦੁਕਾਨ ਬੜੀ ਤੇਜ਼ੀ ਨਾਲ ਚਲਦੀ ਆਈ ਹੈ। ਮੈਂ ਬੜੀ ਦੇਰ ਤੋਂ ਇਸ ਕੂੜ ਦੇ ਹੱਟ ਨੂੰ ਬੰਦ ਕਰਨਾ ਜਾਂ ਉਸਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਸਾਂ। ਜਦਕਿ ਸਬੱਬੀਂ ਖੁਸਰੋ ਉਸ ਰਾਹ ਲੰਘਿਆ। ਮੂਰਖ ਸ਼ਹਿਜਾਦੇ ਨੇ ਵੀ ਉਸਦੀਆਂ ਤਣੀਆਂ ਨਾਲ ਬੱਝਣ ਦੀ ਸੋਚੀ। ਉਹ ਗੁਰੂ ਕੋਲ ਪਹੁੰਚਿਆ ਅਤੇ ਉਸ ਨਾਲ ਮੁਲਾਕਾਤ ਕੀਤੀ। ਗੁਰੂ ਨੇ ਉਸ ਨਾਲ ਕੁਝ ਪੁਰਾਣੇ ਕਿੱਸੇ

ਛੇੜੇ ਅਤੇ ਆਪਣੇ ਹੱਥ ਨਾਲ ਉਸਦੇ ਮੱਥੇ 'ਤੇ ਤਿਲਕ ਲਗਾਇਆ, ਜਿਹੜਾ ਕਿ ਸੁਭਾਗਾ ਸਮਝਿਆ ਜਾਂਦਾ ਹੈ। ਇਸ ਘਟਨਾ ਦੀ ਮੇਰੇ ਕੋਲ ਸ਼ਿਕਾਇਤ ਹੋਈ। ਮੈਂ ਪਹਿਲਾਂ ਹੀ ਗੁਰੂ ਦੇ ਕੂੜ ਮੱਤ ਤੋਂ ਪੂਰੀ ਤਰ੍ਹਾਂ ਜਾਣੂ ਸਾਂ। ਮੈਂ ਹੁਕਮ ਦਿੱਤਾ ਕਿ ਉਸਨੂੰ ਗ੍ਰਿਫ਼ਤਾਰ ਕੀਤਾ ਜਾਵੇ ਅਤੇ ਉਸਦੇ ਘਰ ਤੇ ਟੱਬਰ ਮੁਹਾਫ਼ਜ਼ਖਾਨੇ ਦੇ ਹਵਾਲੇ ਕੀਤੇ ਜਾਣ। ਮੈਂ ਉਸਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਅਤੇ ਹੁਕਮ ਦਿੱਤਾ ਕਿ ਉਸਨੂੰ ਕੈਦ ਕੀਤਾ ਜਾਵੇ ਅਤੇ ਤਸੀਹੇ ਦੇ ਕੇ ਮਾਰਿਆ ਜਾਵੇ।" ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਨੂੰ ਗ੍ਰਿਫ਼ਤਾਰ ਕਰਕੇ ਲਹੌਰ ਲਿਆਂਦਾ ਗਿਆ ਅਤੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਪਰ ਇਤਿਹਾਸ ਨੂੰ ਵਿਗਾੜਨ ਵਾਲੇ ਪ੍ਰਚਾਰਕ ਪੇਸ਼ ਕਰਦੇ ਹਨ ਕਿ ਚੰਦੂ ਜੱਲਾਦ ਦੀ ਧੀ ਦਾ ਰਿਸ਼ਤਾ ਠੁਕਰਾਉਣ ਕਰਕੇ ਗੁਰੂ ਨੂੰ ਸ਼ਹੀਦ ਕੀਤਾ ਗਿਆ। ਇਹ ਪ੍ਰਚਾਰ ਗੁਰੂ ਦੀ ਸ਼ਹਾਦਤ ਦੇ ਘਿਨਾਉਣੇ ਜ਼ੁਰਮ ਤੋਂ ਮੁਗਲ ਸਾਮਰਾਜ ਨੂੰ ਬਰੀ ਕਰਦਾ ਹੈ। ਇਸ ਪ੍ਰਚਾਰ ਦਾ ਮਕਸਦ ਸਿੱਖ ਲਹਿਰ ਦੇ ਅਸਲੇ 'ਤੇ ਪਰਦਾ ਪਾਉਣਾ ਹੈ। ਇਸਦੇ ਰਾਜਨੀਤਕ ਪੱਖ 'ਤੇ ਪਰਦਾਪੋਸ਼ੀ ਕਰਕੇ ਇਸਨੂੰ ਨਿਰੋਲ ਇੱਕ ਧਾਰਮਿਕ ਲਹਿਰ ਬਣਾ ਕੇ ਪੇਸ਼ ਕਰਨਾ ਹੈ। ਸਿੱਖ ਲਹਿਰ ਦਾ ਅਸਲਾ ਹੈ ਕਿ ਇਹ ਦੱਬਿਆਂ-ਕੁਚਲਿਆਂ, ਕਿਸਾਨਾਂ-ਕਿਰਤੀਆਂ ਦੀ ਲਹਿਰ ਸੀ ਤੇ ਇਸਦਾ ਜਗੀਰੂ ਸੱਤਾ ਨਾਲ ਟਕਰਾਅ ਵਿੱਚ ਆਉਣਾ ਅਟੱਲ ਸੀ। ਇਹ ਜਗੀਰੂ ਸੱਤਾ ਦੇ ਵਿਰੁੱਧ ਉੱਭਰ ਰਹੀ ਲੋਕ-ਸੱਤਾ ਸੀ। ਜਿਸਨੂੰ ਮੁਗਲ ਬਾਦਸ਼ਾਹ ਰਿਆਸਤ ਅੰਦਰ ਰਿਆਸਤ ਕਹਿੰਦਾ ਹੈ। ਇਹ ਰਿਆਸਤ ਅੰਦਰ ਉੱਭਰ ਰਹੀ ਰਿਆਸਤ, ਰਿਆਸਤ/ਸੱਤਾ ਲਈ ਸਭ ਤੋਂ ਵੱਡੀ ਚੁਣੌਤੀ ਅਤੇ



ਖ਼ਤਰਾ ਹੁੰਦੀ ਹੈ। ਇਸ ਤਰ੍ਹਾਂ ਸਿੱਖ ਲਹਿਰ ਦੇ ਵਿਕਾਸ-ਕ੍ਰਮ ਵਿੱਚ ਇੱਕ ਪੜਾਅ 'ਤੇ ਪਹੁੰਚ ਕੇ ਜਗੀਰੂ ਸੱਤਾ ਨਾਲ ਟਕਰਾਅ ਅਟੱਲ ਸੀ ਤੇ ਗੁਰੂ ਦੀ ਸ਼ਹਾਦਤ ਇਤਿਹਾਸ ਦਾ ਹੁੰਗਾਰਾ ਸੀ।

ਇਹ ਟਕਰਾਅ ਅਤੇ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਸ਼ਹਾਦਤ ਸਿੱਖ ਲਹਿਰ ਦੇ ਇਤਿਹਾਸ ਵਿੱਚ ਇੱਕ ਫੈਸਲਾਕੁੰਨ ਇਤਿਹਾਸਕ ਮੋੜ ਸੀ। ਸਿੱਖ ਲਹਿਰ ਸਾਹਮਣੇ ਇਤਿਹਾਸ ਨੇ ਫੈਸਲੇ ਦੀ ਚੁਣੌਤੀ ਲਿਆ ਕੇ ਖੜ੍ਹੀ ਕਰ ਦਿੱਤੀ ਸੀ। ਲਹਿਰ ਜਾਂ ਤਾਂ ਚੁਣੌਤੀ ਕਬੂਲ ਕਰਕੇ ਸਲਤਨਤ ਨਾਲ ਟੱਕਰ ਦਾ ਰਾਹ ਅਖਤਿਆਰ ਕਰਦੀ ਤੇ ਜਾਂ ਗੋਡੇ ਟੇਕ ਦਿੰਦੀ। ਸਿੱਖ ਲਹਿਰ ਦਾ ਅਸਲਾ ਗੋਡੇ ਟੇਕਣ ਵਾਲਾ ਨਹੀਂ ਸੀ। ਇਸਨੇ ਚੁਣੌਤੀ ਸਵੀਕਾਰ ਕੀਤੀ। ਛੇਵੇਂ ਗੁਰੂ ਹਰਗੋਬਿੰਦ ਨੇ ਪੀਰੀ ਦੇ ਨਾਲ ਨਾਲ ਮੀਰੀ ਵੀ ਧਾਰਨ ਕੀਤੀ।ਲਹਿਰ ਦੇ ਰਾਜਨੀਤੀਕਰਨ ਅਤੇ ਫ਼ੌਜੀਕਰਨ ਦਾ ਦੌਰ ਸ਼ੁਰੂ ਹੋ ਗਿਆ।ਛੇਵੇਂ ਗੁਰੂ ਸ੍ਰੀ ਹਰਗੋਬਿੰਦ ਸਾਹਿਬ ਵੱਲੋਂ ਲੜੀਆਂ ਲੜਾਈਆਂ, ਭਾਵੇਂ ਮੁਗਲ ਸਲਤਨਤ ਦੇ ਨਜ਼ਰੀਏ ਤੋਂ ਛੋਟੀਆਂ ਝੜਪਾਂ ਹੀ ਸਨ। ਪਰ ਸਿੱਖ ਲਹਿਰ ਦੇ ਪੱਖੋਂ ਇਹ ਇੱਕ ਨਵੇਂ ਦੌਰ ਅਤੇ ਨਵੇਂ ਪੜਾਅ ਦਾ ਆਗ਼ਾਜ਼ ਸਨ।

ਅਜੇ ਸਿੱਖ ਲਹਿਰ ਮੁਗਲ ਸਲਤਨਤ ਨਾਲ ਸਿੱਧੇ ਟਕਰਾਅ ਦੀ ਸਥਿਤੀ ਵਿੱਚ ਨਹੀਂ ਸੀ ਪਹੁੰਚੀ। ਇਸ ਕਰਕੇ ਛੇਵੇਂ ਗੁਰੂ ਤੋਂ ਬਾਅਦ ਲਹਿਰ ਦਾ ਫ਼ੌਜੀਕਰਨ ਜਾਰੀ ਨਾ ਰਹਿ ਸਕਿਆ। ਇਸਦਾ ਸਿੱਟਾ ਲਹਿਰ ਦੀ ਖੜੋਤ ਵਿੱਚ ਨਿਕਲਿਆ। ਇਸ ਸਥਿਤੀ ਵਿੱਚ ਮਸੰਦਾਂ ਵਿੱਚ ਭ੍ਰਿਸ਼ਟਾਚਾਰ ਭਾਰੂ ਹੋਣਾ ਸ਼ੁਰੂ ਹੋ ਗਿਆ ਸੀ।ਉਹਨਾਂ ਗੁਰੂ ਦਰਬਾਰ ਦੇ ਦਸਵੰਧ ਵਿੱਚ ਹੇਰਾਫੇਰੀ ਕਰਨੀ ਸ਼ੁਰੂ ਕਰ ਦਿੱਤੀ ਸੀ। ਆਪਣੇ ਇਹਨਾਂ ਹਿੱਤਾਂ ਕਰਕੇ ਇਹਨਾਂ ਨੇ ਗੁਰੂ ਗੱਦੀ ਦੀ ਵਿਰਾਸਤ ਨੂੰ ਲੈ ਕੇ ਗੁਰੂ ਪਰਿਵਾਰਾਂ ਵਿੱਚ ਫੁੱਟ ਪਵਾਉਣੀ ਅਤੇ ਲੜਾਈ ਝਗੜੇ ਕਰਾਉਣੇ ਸ਼ੁਰੂ ਕਰ ਦਿੱਤੇ। ਇਹੀ ਨਹੀਂ, ਇਹ ਗੁਰਗੱਦੀ ਦੇ ਝਗੜੇ ਮੁਗਲ ਦਰਬਾਰ ਵਿੱਚ ਲਿਜਾਣੇ ਸ਼ੁਰੂ ਕਰ ਦਿੱਤੇ। ਬਾਦਸ਼ਾਹ ਨੇ ਅੱਠਵੇਂ ਗੁਰੂ ਨੂੰ ਦਿੱਲੀ ਦਰਬਾਰ ਵਿੱਚ ਬੁਲਾਇਆ। ਉਹ ਦਿੱਲੀ ਗਏ ਪਰ ਬਾਦਸ਼ਾਹ ਨੂੰ ਮਿਲਣ ਤੋਂ ਪਹਿਲਾਂ ਹੀ ਉਹ ਜੋਤੀ ਜੋਤਿ ਸਮਾ ਗਏ। ਇਸਤੋਂ ਪਹਿਲਾਂ ਸੱਤਵੇਂ ਗੁਰੂ ਹਰਰਾਇ ਦੇ ਭਰਾ ਰਾਮਰਾਇ ਵੀ ਮਾਲਕੀ ਦਾ ਦਾਅਵਾ ਲੈ ਕੇ ਮੁਗਲ ਦਰਬਾਰ 'ਚ ਗਏ ਸਨ ਤੇ ਬਾਦਸ਼ਾਹ ਨੇ ਉਸਨੂੰ ਦੇਹਰਾਦੂਨ ਵਿੱਚ ਜਗ੍ਹਾ ਦੇ ਦਿੱਤੀ। ਇਸਦੀ ਇੱਕ ਵਜਾਹ ਸ਼ਾਇਦ ਇਹ ਵੀ ਸੀ ਕਿ ਜਿਹੜੀ ਗੁਰਗੱਦੀ ਦਾ ਆਰੰਭ ਸੇਵਾ ਦੇ ਅਧਾਰ 'ਤੇ ਹੋਇਆ ਸੀ, ਉਹ ਪਿਤਾ-ਪੁਰਖੀ ਹੋ ਗਈ ਸੀ। ਜਿੰਨੀ ਦੇਰ ਮੁਗਲ ਸਰਕਾਰ ਵਿਰੁੱਧ ਲਾਮਬੰਦੀ ਤੇ ਸੰਘਰਸ਼ ਜਾਰੀ ਰਿਹਾ ਓਨੀ ਦੇਰ ਇਹ ਝਗੜੇ ਹਾਵੀ ਨਹੀਂ ਹੋਏ ਪਰ ਇਹ ਝਗੜੇ ਗੁਰਗੱਦੀ ਦੇ ਪਿਤਾ-ਪੁਰਖੀ ਹੋਣ ਨਾਲ ਹੀ ਸ਼ੁਰੂ ਹੋ ਗਏ ਸਨ। ਪ੍ਰਿਥੀ ਚੰਦ ਅਤੇ ਧੀਰ ਮੱਲ ਦੀਆਂ ਉਦਾਹਰਣਾਂ ਜੱਗ ਜਾਹਿਰ ਹਨ। ਸਿੱਖ ਲਹਿਰ ਵਿੱਚ ਖੜੋਤ ਹਾਵੀ ਸੀ ਅਤੇ ਮਸੰਦਾਂ ਦਾ ਦਬਦਬਾ ਭਾਰੂ ਸੀ। ਜਦੋਂ ਨੌਵੇਂ ਗੁਰੂ, ਤੇਗ ਬਹਾਦਰ ਸਾਹਿਬ ਗੱਦੀ ਨਸ਼ੀਨ ਹੋਏ ਤਾਂ ਉਨ੍ਹਾਂ ਨੂੰ ਖਤਮ ਕਰਨ ਲਈ ਉਹਨਾਂ 'ਤੇ ਬੰਦੂਕ ਨਾਲ ਫਾਇਰ ਕੀਤਾ ਗਿਆ।ਉਹ ਹਰਿਮੰਦਰ ਸਾਹਿਬ ਨਤਮਸਤਕ

ਹੋਣ ਲਈ ਗਏ ਤਾਂ ਦਰਵਾਜ਼ੇ ਬੰਦ ਕਰ ਦਿੱਤੇ ਗਏ ਅਤੇ ਉਹਨਾਂ ਨੂੰ ਬਾਹਰੋਂ ਹੀ ਮੱਥਾ ਟੇਕ ਕੇ ਮੁੜਨਾ ਪਿਆ। ਉਹਨਾਂ ਨੂੰ ਬਕਾਲੇ ਅਤੇ ਗੁਰੂ ਕੀ ਵਸਾਈ ਨਗਰੀ ਕੀਰਤਪੁਰ ਵਿੱਚ ਵੀ ਵਸੇਬਾ ਨਾ ਕਰਨ ਦਿੱਤਾ ਗਿਆ। ਉਹਨਾਂ ਨੂੰ ਮਾਕੋਵਾਲ (ਵਰਤਮਾਨ ਆਨੰਦਪੁਰ ਸਾਹਿਬ) ਵਿੱਚ ਜਗ੍ਹਾ ਮੁੱਲ ਲੈ ਕੇ ਵਸੇਬਾ ਕਰਨਾ ਪਿਆ। ਉਹਨਾਂ ਨੂੰ ਪੰਜਾਬ ਵਿੱਚ ਹਾਲਤ ਬੇਹੱਦ ਬੁਰੇ ਲੱਗੇ। ਆਪਣਿਆਂ ਤੋਂ, ਮਸੰਦਾਂ ਤੋਂ ਹੀ ਉਹਨਾਂ ਨੂੰ ਆਪਣੇ ਅਤੇ ਆਪਣੇ ਪਰਿਵਾਰ ਲਈ ਖ਼ਤਰਾ ਮਹਿਸੂਸ ਹੁੰਦਾ ਸੀ। ਇਸ ਕਰਕੇ ਉਹ ਪੰਜਾਬ ਤੋਂ ਬਾਹਰ ਚਲੇ ਗਏ ਅਤੇ ਕਾਫੀ ਅਰਸਾ ਪੰਜਾਬ ਤੋਂ ਬਾਹਰ ਹੀ ਰਹੇ। ਬਾਲ ਗੋਬਿੰਦ ਰਾਏ ਦਾ ਜਨਮ ਵੀ ਪੰਜਾਬ ਤੋਂ ਬਾਹਰ, ਪਟਨੇ ਵਿਖੇ ਹੋਇਆ ਅਤੇ ਉਹਨਾਂ ਦਾ ਮੁੱਢਲਾ ਬਚਪਨ ਪੰਜਾਬ ਤੋਂ ਬਾਹਰ ਹੀ ਬੀਤਿਆ। ਗੁਰੂ ਤੇਗ ਬਹਾਦਰ ਨੇ ਜਦੋਂ ਪੰਜਾਬ ਆਉਣ ਬਾਰੇ ਸੋਚਿਆ ਤਾਂ ਪਹਿਲਾਂ ਉਹਨਾਂ ਨੇ ਆਪਣੇ ਭਰੋਸੇਮੰਦ ਸਿੱਖਾਂ ਨੂੰ ਪੰਜਾਬ ਵਿੱਚ ਹਾਲਾਤ ਦਾ ਜਾਇਜ਼ਾ ਲੈਣ ਲਈ ਭੇਜਿਆ। ਜਦੋਂ ਇਹ ਪਤਾ ਲੱਗ ਗਿਆ ਕਿ ਹਾਲਾਤ ਹੁਣ ਠੀਕ ਹਨ ਤਾਂ ਉਹ ਖ਼ੁਦ ਪੰਜਾਬ ਆਏ। ਫਿਰ ਵੀ ਉਹ ਇਕੱਲੇ ਪੰਜਾਬ `ਚ ਆਏ ਤੇ ਆਪਣੇ ਪਰਿਵਾਰ ਨੂੰ ਨਾਲ ਲੈ ਕੇ ਨਹੀਂ ਆਏ। ਜਦੋਂ ਆਪ ਉਹਨਾਂ ਨੂੰ ਹਾਲਾਤ ਦੇ ਠੀਕ ਹੋਣ ਬਾਰੇ ਯਕੀਨ ਹੋ ਗਿਆ ਤਾਂ ਫਿਰ ਉਹਨਾਂ ਨੇ ਆਪਣੇ ਪਰਿਵਾਰ ਨੂੰ ਮੰਗਵਾਇਆ ਅਤੇ ਮਾਕੋਵਾਲ (ਆਨੰਦਪੁਰ) ਰਿਹਾਇਸ਼ ਕੀਤੀ।

ਰਾਗੀ, ਢਾਡੀ ਅਤੇ ਅਧਿਆਤਮਵਾਦੀ ਇਤਿਹਾਸਕਾਰ ਸਿੱਖ ਇਤਿਹਾਸ ਨੂੰ ਇਵੇਂ ਪੇਸ਼ ਕਰਦੇ ਹਨ ਕਿ ਜਿਵੇਂ ਸਾਰਾ ਇਤਿਹਾਸ ਇਕਸਾਰ ਅਤੇ ਇਕੋ ਜਿਹਾ ਹੀ ਸ਼ਾਨਦਾਰ ਹੋਵੇ। ਪਰ ਸਿੱਖ ਇਤਿਹਾਸ ਦੇ ਉਹ ਦੌਰ ਸ਼ਾਨਦਾਰ ਸਨ ਜਦੋਂ ਸਿੱਖ ਲਹਿਰ ਮੁਗਲ ਦਰਬਾਰ ਦੇ ਵਿਰੋਧ ਦੇ ਪੈਂਤੜੇ ਤੇ ਲਾਮਬੰਦੀ ਜਾਂ ਲੜਾਈ ਦੇ ਦੌਰ ਵਿੱਚੋਂ ਗੁਜ਼ਰ ਰਹੀ ਸੀ। ਜਿਹੜਾ ਦੌਰ ਅਜਿਹਾ ਨਹੀਂ ਸੀ, ਉਸ ਦੌਰਾਨ ਲਹਿਰ ਵਿੱਚ ਨਿਘਾਰ ਅਤੇ ਖੜੋਤ ਆ ਗਈ ਸੀ। ਇਸ ਨਿਘਾਰ ਅਤੇ ਖੜੋਤ ਨੂੰ ਤੋੜਨ ਲਈ ਗੁਰੂ ਤੇਗ ਬਹਾਦਰ ਨੇ ਮੁਗਲ ਦਰਬਾਰ ਨਾਲ ਟਕਰਾਅ/ਵਿਰੋਧ ਦਾ ਪੈਂਤੜਾ ਲਿਆ। ਇਸ ਖੜੋਤ ਨੂੰ ਤੋੜਨ ਲਈ ਨੌਵੇਂ ਗੁਰੂ ਨੂੰ ਆਪਣੇ ਸੀਸ ਦੀ ਕੁਰਬਾਨੀ ਦੇਣੀ ਪਈ। ਲਹਿਰ ਵਿੱਚ ਆਏ ਨਿਘਾਰ ਨੂੰ ਆਪਣੇ ' ਲਹੂ ਨਾਲ ਧੋਤਾ। ਇਸ ਨਾਲ ਹੀ ਸਿੱਖ ਲਹਿਰ ਆਪਣੇ ਸਿਖਰ 'ਤੇ ਪਹੁੰਚਦੀ ਹੈ ਅਤੇ ਇਤਿਹਾਸ ਦਾ ਉਹ ਸੁਨਹਿਰੀ, ਲਹੂ-ਭਿੱਜਾ ਅਤੇ ਸ਼ਾਨਦਾਰ ਅਧਿਆਇ ਸ਼ੁਰੂ ਹੁੰਦਾ ਹੈ ਜਿਸਦੀ ਉਸ ਦੌਰ ਵਿੱਚ ਦੁਨੀਆਂ ਵਿੱਚ ਕੋਈ ਹੋਰ ਮਿਸਾਲ ਨਹੀਂ।

ਦਸਵੇਂ ਗੁਰੂ ' ਗੋਬਿੰਦ ਸਿੰਘ ਨੇ ਸੰਗਤ ਨੂੰ ਹੁਕਮ ਦਿੱਤਾ ਕਿ ਗੁਰੂ ਘਰ ਨੂੰ ਘੋੜੇ ਅਤੇ ਸ਼ਾਸਤਰ ਭੇਂਟ ਕੀਤੇ ਜਾਣ। ਨਿਘਾਰ ਦਾ ਸੋਮਾ ਬਣੇ ਮਸੰਦਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ ਗਈਆਂ। ਇਹ ਵੀ ਕਿਹਾ ਜਾਂਦਾ ਹੈ ਕਿ ਉਹਨਾਂ ਨੂੰ ਖੌਲਦੇ ਤੇਲ ਵਿੱਚ ਸੁੱਟ ਕੇ ਭੁੰਨ ਦਿੱਤਾ ਗਿਆ ਸੀ। ਲਹਿਰ ਸਿਖਰ 'ਤੇ ਪਹੁੰਚ ਰਹੀ ਸੀ। 1699 ਈਸਵੀ ਨੂੰ 13 ਅਪ੍ਰੈਲ, ਵਿਸਾਖੀ ਵਾਲੇ ਦਿਨ ਆਨੰਦਪੁਰ ਸਾਹਿਬ ਵਿੱਚ ਬਹੁਤ ਵੱਡਾ ਇਕੱਠ ਹੋਇਆ। ਜਿਸ ਵਿੱਚੋਂ ਗੁਰੂ ਨੇ ਆਪਣੀ ਜਾਨ ਕੁਰਬਾਨ ਲਈ ਤਿਆਰ ਪੰਜ ਮਰਜੀਵੜਿਆਂ ਦੀ



ਚੋਣ ਕੀਤੀ। ਜਿਹਨਾਂ ਨੂੰ ਪੰਜ ਪਿਆਰਿਆਂ ਦਾ ਖਿਤਾਬ ਦੇ ਕੇ ਲਹਿਰ ਦੀ ਸਰਬਉੱਚ ਅਥਾਰਿਟੀ ਵਜੋਂ ਥਾਪਿਆ। ਇਹ ਪੰਜੇ ਸਮਾਜ ਦੀ ਦੱਬੀ ਕੁਚਲੀ ਜਮਾਤ ਅਤੇ ਦੱਬੀਆਂ- ਕੁਚਲੀਆਂ ਜਾਤਾਂ 'ਚੋਂ ਸਨ। ਇਹਨਾਂ ਵਿੱਚੋਂ ਇੱਕ ਨੂੰ ਛੱਡ ਕੇ ਬਾਕੀ ਸਾਰੇ ਪੰਜਾਬ ਤੋਂ ਬਾਹਰੋਂ ਸਨ। ਇਹ ਦੁਨੀਆਂ ਵਿੱਚ ਪਹਿਲੀ ਲੋਕ-ਫ਼ੌਜ (Peoples Army) ਸੀ। ਇਹ ਇੱਕ ਇਤਿਹਾਸ ਦੀ ਛਲਾਂਗ ਸੀ। ਇਸ ਫ਼ੌਜ ਨੂੰ ਪੰਜ ਕਕਾਰਾਂ ਦੇ ਰੂਪ ਵਿੱਚ ਇੱਕ ਫ਼ੌਜੀ ਵਰਦੀ ਦਿੱਤੀ ਗਈ। ਇਹ ਸਿੱਖ ਲਹਿਰ ਦੀ ਸੰਸਾਰ ਇਤਿਹਾਸ ਨੂੰ ਵੱਡਮੁੱਲੀ ਦੇਣ ਸੀ। 1917 ਵਿੱਚ ਰੂਸ ' ਵਿੱਚ ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਆਏ ਇਨਕਲਾਬ ਤੋਂ ਬਾਅਦ ਲਿਊਨ ਟਰਾਟਸਕੀ ਨੂੰ ਲੋਕ ਫ਼ੌਜ ਬਣਾਉਣ ਦਾ ਕਾਰਜ ਸੌਂਪਿਆ ਗਿਆ। ਚੀਨ ਵਿੱਚ ਕਾਮਰੇਡ ਮਾਓ ਜੇ ਤੁੰਗ ਨੇ ਨਾ ਕੇਵਲ ਇੱਕ ਲੋਕ ਫ਼ੌਜ ਉਸਾਰੀ ਅਤੇ ਲੋਕ ਫ਼ੌਜ ਦਾ ਸਿਧਾਂਤ ਵਿਕਸਤ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਲੋਕ ਫ਼ੌਜ ਤਾਂ ਬਣਾ ਲਈ ਪਰ ਉਸ ਸਮੇਂ ਤੱਕ ਆਹਮੋ- ਸਾਹਮਣੇ ਕਿਲਾਬੰਦ ਲੜਾਈ ਦਾ ਹੀ ਸੰਕਲਪ ਸੀ। ਇਸ ਲਈ ਗੁਰੂ ਸਾਹਿਬਾਨ ਨੇ ਵੀ ਕਿਲ੍ਹਿਆਂ ਦੀ ਉਸਾਰੀ ਕੀਤੀ। ਅਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ ਆਦਿ। ਪਰ ਲੜਾਈ ਦਾ ਇਹ ਤਰੀਕਾ ਇੱਕ ਲੋਕ ਫ਼ੌਜ ਲਈ ਸਾਜ਼ਗਾਰ ਨਹੀਂ ਸੀ। ਜਦੋਂ ਮੁਗਲ ਫ਼ੌਜ ਨੇ ਚੜ੍ਹਾਈ ਕੀਤੀ ਤਾਂ ਖਾਲਸਾ ਫ਼ੌਜ ਨੇ ਕੁਝ ਅਰਸਾ ਤਾਂ ਡਟ ਕੇ ਸਾਹਮਣਾ ਕੀਤਾ ਪਰ ਅਸਾਵੇਂ ਫ਼ੌਜੀ ਸੰਤੁਲਨ ਵਿੱਚ ਇਸਨੂੰ ਜਾਰੀ ਰੱਖਣਾ ਸੰਭਵ ਨਹੀਂ ਸੀ। ਖਾਲਸਾ ਫ਼ੌਜ ਨੇ ਕਿਲਾ ਛੱਡਿਆ ਅਤੇ ਮੁਗਲ ਫ਼ੌਜ ਨਾਲ ਲੜਦੇ-ਲੜਦੇ ਅੱਗੇ ਵਧੇ। ਇਸ ਚਲਦੇ ਚਲਦੇ ਲੜਨ ਵਿੱਚ ਸਰਸਾ ਕਿਨਾਰੇ, ਚਮਕੌਰ ਸਾਹਿਬ ਅਤੇ ਖਿਦਰਾਣੇ ਦੀ ਢਾਬ (ਮੁਕਤਸਰ) ਦੀਆਂ ਲੜਾਈਆਂ ਪ੍ਰਮੁੱਖ ਹਨ। ਖਿਦਰਾਣੇ ਦੀ ਲੜਾਈ ਵਿੱਚ ਮੁਗਲ ਟੁਕੜੀ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਚਮਕੌਰ ਸਾਹਿਬ ਦੀ ਲੜਾਈ ਵਿੱਚ ਗੁਰੂ ਦੇ ਬੇਟੇ ਅਜੀਤ ਸਿੰਘ ਅਤੇ ਜੁਝਾਰ ਸਿੰਘ ਲੜਦਿਆਂ ਸ਼ਹੀਦ ਹੋ ਗਏ। ਛੋਟੇ ਜ਼ੋਰਾਵਰ ਸਿੰਘ ਅਤੇ ਫਤਿਹ ਸਿੰਘ ਅਤੇ ਗੁਰੂ ਜੀ ਦੀ ਮਾਤਾ ਗੁਜਰੀ ਨੂੰ ਸੂਬਾ ਸਰਹੰਦ, ਵਜ਼ੀਰ ਖਾਨ ਨੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਇਹ ਚਲਦੇ ਚਲਦੇ ਲੜਨ ਵਾਲੀ ਯੁੱਧ ਵਿਧੀ ਨੂੰ ਮਿਲਟਰੀ ਸਾਇੰਸ ਵਿੱਚ ਚਲਾਏਮਾਨ ਯੁੱਧ (Mobile Warfare) ਕਿਹਾ ਜਾਂਦਾ ਹੈ। ਇਹ ਵੀ

ਸਿੱਖ ਲਹਿਰ ਦੀ ਦੁਨੀਆਂ ਦੇ ਫ਼ੌਜੀ ਵਿਗਿਆਨ ਨੂੰ ਦੇਣ ਹੈ। ਵੀਹਵੀਂ ਸਦੀ ਵਿੱਚ ਮਾਓ ਦੀ ਅਗਵਾਈ ਵਿੱਚ ਚੀਨੀ ਲੋਕ ਫ਼ੌਜ ਨੇ ਵੀ ਚਲਾਏਮਾਨ ਜੰਗ ਲੜੀ। ਇਸਨੂੰ ਚੀਨ ਦੇ ਇਨਕਲਾਬ ਵਿੱਚ ਲੰਬਾ ਕੂਚ ਜਾਂ ਲੌਂਗ ਮਾਰਚ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਲਗਾਤਾਰ ਯੁੱਧ ਤੋਂ ਬਾਅਦ ਦਮ ਮਾਰਨ ਦੀ ਜ਼ਰੂਰਤ ਪੈਂਦੀ ਹੈ।ਕੁਝ ਦੇਰ ਲਈ ਗੁਰੂ ਸਾਹਿਬ ਤਲਵੰਡੀ ਸਾਬੋ ਟਿਕ ਗਏ ਅਤੇ ਉਥੇ ਸਾਰਾ ਸਮਾਂ ਅਧਿਐਨ ਲਈ ਦਿੱਤਾ। ਮੁਗਲ ਸਾਮਰਾਜ ਅੰਦਰੋਂ ਖੋਖਲਾ ਹੋ ਚੁੱਕਿਆ ਸੀ। ਇਹ ਭਾਂਪਦਿਆਂ ਗੁਰੂ ਜੀ ਨੇ ਮੁਗਲ ਬਾਦਸ਼ਾਹ ਦੇ ਨਾਮ ਇੱਕ ਖ਼ਤ ਲਿਖਿਆ ਸੀ। ਜੋ ਜ਼ਫ਼ਰਨਾਮਾ ਕਰਕੇ ਜਾਣਿਆ ਜਾਂਦਾ ਹੈ। ਇਸ ਵਿੱਚ ਗੁਰੂ ਨੇ ਮੁਗਲ ਸਾਮਰਾਜ ਦੇ ਗ਼ੈਰ-ਇਖਲਾਕੀ ਅਤੇ ਜ਼ਾਲਮ ਕਿਰਦਾਰ ਨੂੰ



ਉਘਾੜਦਿਆਂ ਆਪਣੇ ਤਲਵਾਰ ਚੁੱਕਣ ਨੂੰ ਜਾਇਜ਼ ਠਹਿਰਾਇਆ ਸੀ। ਬਾਦਸ਼ਾਹ ਨੇ ਇਸ ਖ਼ਤ ਦਾ ਕੋਈ ਜੁਆਬ ਤਾਂ ਨਾ ਦਿੱਤਾ ਪਰ ਖ਼ਤ ਲੈ ਕੇ ਗਏ ਏਲਚੀਆਂ ਨੂੰ ਕੁਝ ਕਹੇ ਬਿਨਾਂ ਵਾਪਿਸ ਆਉਣ ਦੇ ਦਿੱਤਾ। ਗੁਰੂ ਸਾਹਿਬ ਨੇ ਇਸਦੇ ਗੋਝ ਅਰਥਾਂ ਨੂੰ ਸਮਝਦਿਆਂ ਦਿੱਲੀ ਵੱਲ ਚਾਲੇ ਪਾ ਦਿੱਤੇ। ਉਹ ਅਜੇ ਰਾਹ ਵਿੱਚ ਹੀ ਸਨ ਕਿ ਔਰੰਗਜੇਬ ਦੀ ਮੌਤ ਹੋ ਗਈ ਅਤੇ ਬਹਾਦਰ ਸ਼ਾਹ ਗੱਦੀ ਨਸ਼ੀਨ ਹੋਇਆ। ਬਹਾਦਰਸ਼ਾਹ ਨਾਲ ਗੁਰੂ ਦੀ ਮੁਲਾਕਾਤ ਅਤੇ ਸੰਭਵ ਸਮਝੌਤੇ ਬਾਰੇ ਵੱਖ-ਵੱਖ ਇਤਿਹਾਸਕਾਰਾਂ ਦੀਆਂ ਵੱਖ-ਵੱਖ ਰਾਵਾਂ ਹਨ। ਇਸ ਸਮਝੌਤੇ ਪਿੱਛੇ ਗੁਰੂ ਸਾਹਿਬ ਦੇ ਮੰਤਵ ਅਤੇ ਸਮਝੌਤੇ ਦੀਆਂ ਮੱਦਾਂ ਬਾਰੇ ਕੋਈ ਬਹੁਤੀਆਂ ਸ਼ਹਾਦਤਾਂ (Evidence) ਪ੍ਰਾਪਤ ਨਹੀਂ ਤੇ ਰਾਵਾਂ ਦਾ ਵਖਰੇਵਾਂ ਹੈ। ਪਰ ਇੱਥੇ ਇਸ ਵਿਸਥਾਰ ਵਿੱਚ ਜਾਣ ਦੀ ਜ਼ਰੂਰਤ ਨਹੀਂ। ਗੁਰੂ ਜਦੋਂ ਦੱਖਣ ਵੱਲ ਗਏ ਅਤੇ ਨਾਂਦੇੜ ਵਿਖੇ ਰੁਕੇ ਹੋਏ ਸਨ ਤਾਂ ਉਹਨਾਂ ਨੂੰ ਆਭਾਸ ਹੋ ਗਿਆ ਸੀ ਕਿ ਉਹ ਖ਼ੁਦ ਹੁਣ ਲਹਿਰ ਨੂੰ ਅੱਗੇ ਤੋਰਨ ਲਈ ਮੌਜੂਦ ਨਾ ਹੋਣ, ਇਸ ਕਰਕੇ ਉਹਨਾਂ ਲਹਿਰ ਦੀ ਕਮਾਨ ਪੰਜ ਸਿੰਘਾਂ ਹੱਥ ਸੌਂਪ ਕੇ ਇੱਕ ਗੁਰੀਲਾ ਯੁੱਧ ਦੇ ਮਾਹਰ ਅਤੇ ਲਾਸਾਨੀ ਯੋਧੇ ਬੰਦਾ ਬਹਾਦਰ ਨੂੰ ਕਮਾਂਡਰ ਥਾਪਿਆ। ਗੁਰੂ ਨੇ ਇਹਨਾਂ ਨੂੰ ਪੰਜਾਬ ਜਾ ਕੇ ਲੜਾਈ ਜਾਰੀ ਰੱਖਣ ਦਾ ਨਿਰਦੇਸ਼ ਦਿੱਤਾ। ਵਿਚਾਰਧਾਰਕ ਪੱਧਰ 'ਤੇ ਗੁਰੂ ਨੇ ਗੁਰਗੱਦੀ ਲਈ ਬੀਤੇ 'ਚ ਹੋਏ ਝਗੜਿਆਂ ਨੂੰ ਦੇਖਦਿਆਂ ਕਿਸੇ ਨੂੰ ਦੇਹਧਾਰੀ ਗੁਰੂ ਥਾਪਣ ਦੀ ਥਾਂ ਸਿੱਖਾਂ ਨੂੰ ਗ੍ਰੰਥ ਸਾਹਿਬ ਵਿੱਚ ਦਰਜ ਵਿਚਾਰਧਾਰਾ ਤੋਂ ਸੇਧ ਲੈਣ ਅਤੇ ਇਸਨੂੰ ਰਾਹ ਦਰਸਾਵਾ ਗੁਰੂ ਮੰਨਣ ਦਾ ਨਿਰਦੇਸ਼ ਦਿੱਤਾ।ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਅਰਥ ਇਸ ਵਿੱਚ ਦਰਜ ਵਿਚਾਰਧਾਰਾ ਨੂੰ ਪੜਨਾ, ਸਮਝਣਾ, ਆਤਮਸਾਤ ਕਰਨਾ ਅਤੇ ਉਸ ਅਨੁਸਾਰ ਜੀਵਨ ਜਿਉਣਾ ਹੈ। ਗੁਰੂ ਸਾਹਿਬ ਦਾ ਇਹ ਨਿਰਦੇਸ਼ ਬਿਲਕੁਲ ਨਹੀਂ ਸੀ ਕਿ ਇਸਨੂੰ ਰੇਸ਼ਮੀ ਰੁਮਾਲਿਆਂ ਵਿੱਚ ਲਪੇਟ ਕੇ ਤੇ ਮੱਥਾ ਟੇਕ ਕੇ ਸੁਰਖ਼ਰੂ ਹੋ ਜਾਇਆ ਜਾਵੇ। ਸਿੱਖ ਲਹਿਰ ਆਪਣੇ ਮੰਤਕੀ ਸਿੱਟੇ ਵੱਲ ਵਧ ਰਹੀ ਸੀ।

ਬੰਦਾ ਬਹਾਦੁਰ ਗੁਰੂ ਦੇ ਨਿਰਦੇਸ਼ ਅਨੁਸਾਰ ਪੰਜਾਬ ਵੱਲ ਧਾਇਆ। ਥੋੜੇ ਲੋਕਾਂ ਨੂੰ ਲੈ ਕੇ ਬੰਦਾ ਸਿੰਘ ਨੇ ਆਪਣੀ ਜੰਗੀ ਮੁਹਿੰਮ ਸ਼ੁਰੂ ਕੀਤੀ। ਛੋਟੀਆਂ ਜਿੱਤਾਂ ਜਿੱਤਦਿਆਂ, ਲੜਾਈਆਂ ਲੜਦਿਆਂ ਬੰਦੇ ਨੇ ਆਪਣੀ ਫ਼ੌਜੀ ਤਾਕਤ ਵਧਾਈ। ਮੁਗਲ ਰਾਜ ਕੇਂਦਰ ਪੱਧਰ 'ਤੇ ਬਹੁਤ ਕਮਜ਼ੋਰ ਹੋ ਚੁੱਕਿਆ ਸੀ ਅਤੇ ਸਥਾਨਕ ਅਹਿਲਕਾਰ-ਨਵਾਬ ਮਨਆਈਆਂ ਕਰ ਰਹੇ ਸਨ ਅਤੇ ਜਨਤਾ ਇਨ੍ਹਾਂ ਤੋਂ ਤੰਗ ਆਈ ਹੋਈ ਸੀ।ਉਹਨਾਂ ਦੇ ਸਬਰ ਦਾ ਪਿਆਲਾ ਭਰ ਚੁੱਕਿਆ ਸੀ। ਬੰਦਾ ਸਿੰਘ ਉਹਨਾਂ ਨੂੰ ਆਪਣਾ ਮੁਕਤੀ ਦਾਤਾ ਜਾਪਿਆ ਅਤੇ ਉਹ ਉਸ ਨਾਲ ਰਲਦੇ ਗਏ। ਸਮਾਣੇ ਅਤੇ ਸਢੌਰੇ ਦੀਆਂ ਜਿੱਤਾਂ ਤੋਂ ਬਾਦ ਬੰਦੇ ਨੇ ਸਰਹੰਦ 'ਤੇ ਚੜਾਈ ਕੀਤੀ। ਸਰਹੰਦ ਨੇੜੇ, ਚੱਪੜਚਿੜੀ ਦੇ ਮੈਦਾਨ ਵਿੱਚ ਭਿਆਨਕ ਯੁੱਧ ਹੋਇਆ। ਸਰਹੰਦ ਦਾ ਸੂਬੇਦਾਰ, ਛੋਟੇ ਸਾਹਿਬਜਾਦਿਆਂ ਅਤੇ ਮਾਤਾ ਗੁਜਰੀ ਦਾ ਕਾਤਲ, ਵਜ਼ੀਰ ਖਾਨ ਇਸ ਲੜਾਈ ਵਿੱਚ ਮਾਰਿਆ ਗਿਆ। ਖਾਲਸਾ ਫ਼ੌਜ ਦੀ ਜਿੱਤ ਹੋਈ ਅਤੇ ਸੂਬਾ ਸਰਹੰਦ ਖਾਲਸਾ ਫ਼ੌਜ ਦੇ ਕਬਜੇ ਵਿੱਚ ਆ ਗਿਆ। ਪਹਿਲੇ



ਖਾਲਸਾ ਰਾਜ ਦੀ ਸਥਾਪਨਾ ਹੋਈ। ਬੰਦਾ ਸਿੰਘ ਬਹਾਦੁਰ ਨੇ ਖਾਲਸਾ ਰਾਜ ਦਾ ਸਿੱਕਾ ਜਾਰੀ ਕੀਤਾ ਅਤੇ ਰਾਜ ਦੀ ਮੁਹਰ ਬਣਾਈ ਜੋ ਸਿੱਖ ਲਹਿਰ ਦੇ ਬਾਨੀ, ਬਾਬਾ ਨਾਨਕ ਦੇ ਨਾਮ `ਤੇ ਸੀ।ਪਹਿਲੇ ਤੇ ਅਸਲੀ ਸਿੱਖ ਰਾਜ ਜੋ ਬੰਦਾ ਸਿੰਘ ਬਹਾਦੁਰ ਨੇ ਕਾਇਮ ਕੀਤਾ ਦੇ ਸਿੱਕੇ `ਤੇ ਦਰਜ ਸੀ

ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਬ ਅਸਤ
ਫਤਿਹ ਗੋਬਿੰਦ ਸਿੰਘ ਸਾਹਿ ਜਹਾਨ ਫਜਲਿ ਸਚਾ ਸਾਹਿਬੁ ਅਸਤ

ਇਸੇ ਤਰ੍ਹਾਂ ਬੰਦਾ ਸਿੰਘ ਬਹਾਦੁਰ ਦੇ ਸਿੱਖ ਰਾਜ ਦੀ ਮੋਹਰ 'ਤੇ ਦਰਜ ਸੀ -

ਦੇਗੋ ਤੇ ਫਤਿਹ ਨੁਸਰਤ-ਓ ਬੇ-ਦਰੰਗ
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

ਇਸਤੋਂ ਸਪੱਸ਼ਟ ਹੈ ਕਿ ਬੰਦਾ ਬਹਾਦੁਰ ਵਿੱਚ ਹਉਮੇ ਜਾਂ ਰਾਜ ਕਰਨ ਦੀ ਕੋਈ ਲਾਲਸਾ ਨਹੀਂ ਸੀ। ਇਸ ਤਰ੍ਹਾਂ ਦਾ ਕੂੜ ਪ੍ਰਚਾਰ ਬਾਦ ਵਿੱਚ ਮੁਗਲ ਦਰਬਾਰ ਦੀ ਸ਼ਹਿ `ਤੇ ਮਾਤਾ ਸੁੰਦਰੀ ਅਤੇ ਤੱਤ ਖਾਲਸਾਈਆਂ ਵੱਲੋਂ ਕੀਤਾ ਗਿਆ ਸੀ। ਬਾਬਾ ਬੰਦਾ ਸਿੰਘ ਨੇ ਬਾਜ ਸਿੰਘ ਨੂੰ ਸਰਹੰਦ ਦਾ ਨਵਾਬ ਥਾਪ ਦਿੱਤਾ ਅਤੇ ਆਲੀ ਸਿੰਘ ਨੂੰ ਉਸਦਾ ਨਾਇਬ ਮੁਕੱਰਰ ਕਰ ਦਿੱਤਾ। ਫਤਿਹ ਸਿੰਘ ਨੂੰ ਸਮਾਣੇ ਦਾ ਹਾਕਮ ਥਾਪਿਆ ਗਿਆ ਅਤੇ ਰਾਮ ਸਿੰਘ ਨੂੰ ਥਾਨੇਸਰ ਦਾ ਨਵਾਬ ਲਾਇਆ ਗਿਆ ਅਤੇ ਉਸਦੀ ਸਹਾਇਤਾ ਲਈ ਨਾਇਬ ਦੀ ਜ਼ਿੰਮੇਵਾਰੀ ਬਾਬਾ ਬਿਨੋਦ ਸਿੰਘ ਨੂੰ ਦਿੱਤੀ ਗਈ ਅਤੇ ਆਪ ਬੰਦਾ ਸਿੰਘ ਅਗਲੇ ਯੁੱਧਾਂ ਦੀ ਤਿਆਰੀ ਲਈ, ਯੁੱਧਨੀਤਕ ਪੱਖੋਂ ਲਾਹੇਵੰਦ ਖੇਤਰ, ਨੀਮ ਪਹਾੜੀ ਇਲਾਕੇ ਵਿੱਚ ਚਲਾ ਗਿਆ ਤੇ ਲੋਹਗੜ੍ਹ ਦੇ ਕਿਲੇ ਨੂੰ ਆਪਣਾ ਸਦਰ ਮੁਕਾਮ ਬਣਾਇਆ।

ਸਰਹਿੰਦ ਫਤਿਹ ਉਪਰੰਤ, ਬੰਦਾ ਸਿੰਘ ਨੇ ਲਹਿਰ ਨੂੰ ਮੰਤਕੀ ਸਿੱਟੇ 'ਤੇ ਪਹੁੰਚਾਇਆ। ਸਿੱਖ ਲਹਿਰ ਜਗੀਰਦਾਰੀ ਵਿਰੁੱਧ ਕਿਸਾਨਾਂ, ਕਿਰਤੀਆਂ ਦੀ ਲਹਿਰ ਸੀ। ਬੰਦਾ ਸਿੰਘ ਨੇ ਜਗੀਰਦਾਰੀ ਖਤਮ ਕਰ ਦਿੱਤੀ ਅਤੇ ਹਲਵਾਹਕ ਕਿਸਾਨਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ ਗਿਆ। ਜ਼ਿਮੀਂਦਾਰ ਅਤੇ ਮਨਸਬਦਾਰ ਦੇ ਅਹੁਦੇ ਖਤਮ ਕਰ ਦਿੱਤੇ ਗਏ। ਮਾਲੀਆ ਦਾ ਛਿੱਲ ਲਾਹੁਣ ਵਾਲਾ ਬਟਾਈ ਸਿਸਟਮ ਖਤਮ ਕਰ ਦਿੱਤਾ ਗਿਆ ਅਤੇ ਕਨਕੂਤ ਸਿਸਟਮ ਲਾਗੂ ਕੀਤਾ ਗਿਆ। ਇਸ ਅਨੁਸਾਰ ਖੜੀ ਫ਼ਸਲ ਦਾ ਅੰਦਾਜ਼ਾ/ਮੁਲਾਂਕਣ ਕਰਕੇ, ਸਰਕਾਰ ਦਾ ਹਿੱਸਾ ਤੈਅ ਕਰ ਦਿੱਤਾ ਜਾਂਦਾ ਸੀ ਜੋ ਸਰਕਾਰ ਨੂੰ ਨਕਦ ਦਿੱਤਾ ਜਾਣਾ ਸੀ। ਪਿੰਡ ਪੱਧਰ 'ਤੇ ਲੋਕ ਰਾਜ ਸਥਾਪਿਤ ਕਰਨ ਲਈ ਪਿੰਡਾਂ ਵਿੱਚ ਖਾਲਸਾ ਪੰਚਾਇਤਾਂ ਬਣਾਈਆਂ ਗਈਆਂ ਜੋ ਪਿੰਡਾਂ ਦੇ ਸਾਰੇ ਮਸਲੇ ਨਿਪਟਾਉਂਦੀਆਂ ਸਨ। ਇਹਨਾਂ ਪੰਚਾਇਤਾਂ ਵਿੱਚ ਨਿਯੁਕਤੀ ਲਈ ਵਿਅਕਤੀ ਦੀ ਜਾਤ, ਰੁਤਬੇ ਅਤੇ ਕੁਨਬੇ ਨੂੰ ਕੋਈ ਮਹੱਤਵ ਨਹੀਂ ਦਿੱਤਾ ਜਾਂਦਾ ਸੀ। ਖਾਲਸਾ ਪੰਥ ਨਾਲ ਉਸਦੀ ਵਫ਼ਾਦਾਰੀ ਅਤੇ ਸਮੂਹ ਲੋਕਾਂ ਨਾਲ ਬਰਾਬਰੀ ਵਾਲੇ ਸਲੂਕ ਦੀ ਹਲਫ਼ਦਾਰੀ ਹੀ ਉਸਦੀਆਂ ਮੁੱਖ ਯੋਗਤਾਵਾਂ



ਪ੍ਰੰਤੂ ਕੋਈ ਵੀ ਲਹਿਰ ਅਤੇ ਕੋਈ ਵੀ ਆਗੂ ਆਪਣੇ ਦੌਰ ਦੀਆਂ ਸੀਮਾਵਾਂ ਦਾ ਦੌਰ ਨਹੀਂ ਉਲੰਘ ਸਕਦੇ। ਸਿੱਖ ਲਹਿਰ ਤੱਤ ਵਿੱਚ ਕਿਸਾਨੀ ਲਹਿਰ ਸੀ ਜੋ ਜਗੀਰਦਾਰੀ ਵਿਰੁੱਧ ਉਠੀ ਸੀ। ਇਸਦੀ ਅਗਵਾਈ ਉਸ ਸਮੇਂ ਦੇ ਮੱਧਵਰਗ ਦੇ ਹੱਥ ਸੀ। ਪਰ ਇਹ ਜਗੀਰੂ ਪ੍ਰਬੰਧ ਏਸ਼ਿਆਈ ਕਿਸਮ ਦਾ ਜਗੀਰੂ ਪ੍ਰਬੰਧ ਸੀ।ਉਸ ਸਮੇਂ ਇਸ ਪ੍ਰਬੰਧ ਦੇ ਗਰਭ ਵਿੱਚ ਨਵੇਂ ਦੌਰ ਦੀਆਂ ਪੈਦਾਵਾਰੀ ਤਾਕਤਾਂ, ਪੂੰਜੀਵਾਦੀ ਅਤੇ ਮਜ਼ਦੂਰ ਜਮਾਤ ਅਜੇ ਉਗਮੀਆਂ ਨਹੀਂ ਸਨ। ਇਸ ਕਰਕੇ ਸਿੱਖ ਲਹਿਰ ਵੀ ਇਤਿਹਾਸ ਦੇ ਅਗਲੇ ਦੌਰ ਵਿੱਚ ਨਹੀਂ ਸੀ ਜਾ ਸਕਦੀ, ਕਿਉਂਕਿ ਇਸਨੂੰ ਅਗਲੇ ਦੌਰ ਵਿੱਚ ਲਿਜਾਣ ਵਾਲੀਆਂ ਜਮਾਤਾਂ ਅਜੇ ਇਤਿਹਾਸ ਦੇ ਮੰਚ 'ਤੇ ਨਹੀਂ ਸਨ ਆਈਆਂ। ਇਸਦਾ ਸਿੱਟਾ ਇਹ ਹੋਇਆ ਕਿ ਤੱਤ ਖਾਲਸਾਈਆਂ ਦੀ ਮੁਗਲਾਂ ਨਾਲ ਮਿਲੀਭੁਗਤ ਕਾਰਨ ਗੁਰਦਾਸ ਨੰਗਲ ਦੀ ਗੜ੍ਹੀ ਵਿੱਚ ਬੰਦਾ ਬਹਾਦੁਰ ਦੀ ਹਾਰ ਅਤੇ ਦਰਦਨਾਕ ਸ਼ਹਾਦਤ ਤੋਂ ਬਾਅਦ ਸਿੱਖ ਲਹਿਰ ਲਗਾਤਾਰ ਨਿਵਾਣ ਅਤੇ ਨਿਘਾਰ ਵੱਲ ਜਾਣੀ ਸ਼ੁਰੂ ਹੋ ਗਈ।

ਪਹਿਲਾਂ ਖਾਲਸੇ ਨੂੰ ਬੰਦਈ ਖਾਲਸਾ ਤੇ ਤੱਤ ਖਾਲਸਾ ਵਿੱਚ ਵੰਡ ਕੇ ਪਾੜਾ ਪਾ ਦਿੱਤਾ ਗਿਆ। ਕੋਈ ਕੇਂਦਰੀਕ੍ਰਿਤ ਅਗਵਾਈ ਨਾ ਰਹੀ। ਸਰਬੱਤ ਖਾਲਸਾ ਵੀ ਕੀਤਾ ਗਿਆ, ਪਰ ਉਸ ਵਿੱਚ ਕੋਈ ਕੇਂਦਰੀ ਕਮਾਨ ਸਥਾਪਿਤ ਕਰਨ ਦੀ ਥਾਂ ਵੱਖ-ਵੱਖ ਟੋਲਿਆਂ ਦੇ ਸਰਦਾਰ ਹੀ ਥਾਪੇ। ਬੰਦਾ ਸਿੰਘ ਦੀ ਸ਼ਹੀਦੀ ਤੋਂ ਬਾਅਦ, ਰਾਜਨੀਤਕ ਖਿਲਾਅ ਦੀ ਸਥਿਤੀ ਵਿੱਚ ਸਿੱਖਾਂ ਵਿੱਚ ਵੀ ਜਗੀਰਦਾਰ ਪੈਦਾ ਹੋ ਗਏ। ਬੰਦਾ ਸਿੰਘ ਨੇ ਜਗੀਰਦਾਰੀ ਨੂੰ ਖਤਮ ਕਰਨ ਲਈ ਫੈਸਲਾਕੁੰਨ ਕਦਮ ਚੁੱਕੇ ਸਨ ਅਤੇ ਖਾਲਸਾ ਪੰਚਾਇਤਾਂ ਦੇ ਰੂਪ ਵਿੱਚ ਜ਼ਮੀਨੀ ਪੱਧਰ 'ਤੇ ਲੋਕਰਾਜ ਸਥਾਪਿਤ ਕਰਨ ਦਾ ਲਗਦੀ ਵਾਹ ਯਤਨ ਕੀਤਾ ਸੀ। ਪਰ ਇਹ ਨਵ-ਉਸਰੇ ਸਿੱਖ ਜਗੀਰੂ ਤੱਤਾਂ ਦੇ ਰਾਸ ਨਹੀਂ ਸੀ। ਮੁਗਲ ਦਰਬਾਰ ਦੀ ਸ਼ਹਿ 'ਤੇ ਮਾਤਾ ਸੁੰਦਰੀ ਦੇ ਨਾਮ 'ਤੇ ਬੰਦਾ ਸਿੰਘ ਵਿਰੁੱਧ ਜਾਰੀ ਹੁਕਮਨਾਮਿਆਂ ਨੇ ਖਾਲਸੇ ਵਿੱਚ ਪਾੜ ਦੀ ਨੀਂਹ ਰੱਖ ਦਿੱਤੀ ਸੀ। ਬਾਬਾ ਬਿਨੋਦ ਸਿੰਘ ਅਤੇ ਮਾਤਾ ਸੁੰਦਰੀ ਦੇ ਮੁਤਬੰਨੇ ਪੁੱਤਰ ਆਲੀ ਸਿੰਘ ਦੀਆਂ ਸਰਗਰਮੀਆਂ ਨੇ ਬੰਦਈ ਖਾਲਸਾ ਤੇ ਤੱਤ ਖਾਲਸਾ ਵਿਚਕਾਰ ਪਾੜਨ ਵੱਲ ਧੱਕਿਆ। ਇਹ ਨਵ-ਉਸਰੇ ਜਗੀਰੂ ਤੱਤ, ਤੱਤ ਖਾਲਸਾ ਨਾਲ ਹੋ ਗਏ ਅਤੇ ਤੱਤ-ਖਾਲਸਾ ਦੀ ਭਾਰੂ ਪੁਜੀਸ਼ਨ ਹੋ ਗਈ। ਇਹ ਜਗੀਰੂ ਤੱਤ ਸਥਾਨਕ ਰਾਜਿਆਂ ਵਜੋਂ ਵਿਚਰਨ ਲੱਗੇ। ਪੰਜਾਬ ਵਿੱਚ 12 ਛੋਟੇ ਛੋਟੇ ਰਾਜੇ/ਰਾਜ ਬਣ ਗਏ। ਇਹਨਾਂ ਨੂੰ 12 ਮਿਸਲਾਂ ਕਿਹਾ ਜਾਣ ਲੱਗਿਆ। ਇਹ ਮਿਸਲਾਂ ਹੋਰ ਕੁੱਝ ਨਹੀਂ ਬਲਕਿ ਜਗੀਰੂ ਰਜਵਾੜਾਸ਼ਾਹੀ ਰਿਆਸਤਾਂ (Feudal Principalities) ਸਨ।ਰਣਜੀਤ ਸਿੰਘ ਨੇ ਬਲ ਅਤੇ ਛਲ ਦੀ ਵਰਤੋਂ ਕਰਦਿਆਂ, ਇਹਨਾਂ 12 ਮਿਸਲਾਂ ਨੂੰ ਮਿਲਾ ਕੇ ਇੱਕ ਜਗੀਰੂ ਰਾਜ ਕਾਇਮ ਕੀਤਾ ਅਤੇ ਆਪ ਮਹਾਰਾਜਾ ਬਣ ਬੈਠਾ।

ਬਹੁਤ ਸਾਰੇ ਇਤਿਹਾਸਕਾਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਸਿੱਖ ਰਾਜ ਦਸਦਿਆਂ ਸਿੱਖ ਲਹਿਰ ਦਾ ਸਿਖਰ ਦਸਦੇ ਹਨ। ਇਹ ਇਤਿਹਾਸਕਾਰ ਸੂਰਜ ਪ੍ਰਕਾਸ਼ ਅਤੇ ਪ੍ਰਾਚੀਨ ਪੰਥ ਪ੍ਰਕਾਸ਼ ਨੂੰ ਅਧਾਰ ਮੰਨ ਕੇ ਤੁਰਦੇ ਹਨ। ਇਹ ਤੱਤ-ਖਾਲਸਾਈ, ਜੋ



ਉਸ ਸਮੇਂ ' ਭਾਰੂ ਸੀ, ਦੇ ਨਜ਼ਰੀਏ ਤੋਂ ਲਿਖੇ ਗਏ ਸਨ। ਹਕੀਕਤ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਿੱਖੀ ਦਾ ਸਿਖਰ ਨਹੀਂ ਬਲਕਿ ਸਿੱਖੀ ਦਾ ਨਿਖੇਧ ਸੀ। ਗੁਰੂ ਗੋਬਿੰਦ ਸਿੰਘ ਨੇ ਸੰਗਤ ਨੂੰ ਗੁਰੂ ਤੋਂ ਉਪਰ ਦੱਸਿਆ ਅਤੇ ਖਾਲਸੇ ਦੀ ਕਮਾਨ ਸੰਯੁਕਤ ਰੂਪ ਵਿੱਚ ਪੰਜ ਪਿਆਰਿਆਂ ਨੂੰ ਸੌਂਪੀ ਸੀ। ਇਹ ਇੱਕ ਗਣਤੰਤਰੀ ਢਾਂਚਾ ਸੀ। ਰਣਜੀਤ ਸਿੰਘ ਦਾ ਇੱਕਪੁਰਖਾਸ਼ਾਹੀ ਰਾਜ ਇਸਦਾ ਨਿਖੇਧ ਸੀ। ਸਿੱਖ ਲਹਿਰ ਜਗੀਰਦਾਰੀ ਵਿਰੁੱਧ ਕਿਸਾਨਾਂ ਕਿਰਤੀਆਂ ਦੀ ਲਹਿਰ ਸੀ।ਇਸਦਾ ਸਿਖਰ ਬੰਦਾ ਸਿੰਘ ਬਹਾਦਰ ਨੇ ਜਗੀਰਦਾਰੀ ਖਤਮ ਕਰਕੇ ਹਲਵਾਹਕ ਕਿਸਾਨਾਂ ਨੂੰ ਜ਼ਮੀਨ ਦੇ ਮਾਲਕ ਬਣਾਇਆ ਪਰ ਰਣਜੀਤ ਸਿੰਘ ਨੇ ਜਿੱਥੇ ਜਗੀਰਦਾਰੀ ਖਤਮ ਹੋ ਚੁੱਕੀ ਸੀ ਉਥੇ ਜਗੀਰਦਾਰੀ ਨੂੰ ਮੁੜ ਸਥਾਪਿਤ ਕੀਤਾ।

ਰਣਜੀਤ ਸਿੰਘ ਨੇ ਸਿੱਖੀ ਦਾ ਕੇਵਲ ਰੂਪਕ ਪੱਖ ਹੀ ਰੱਖਿਆ, ਇਸਦਾ ਤੱਤ ਖਤਮ ਕਰ ਦਿੱਤਾ। ਬਾਬਾ ਨਾਨਕ ਨੇ ਮੱਕੇ ਅਤੇ ਪੁਰੀ ਵਿੱਚ ਜਾ ਕੇ ਦਰਸਾਇਆ ਕਿ ਕਰਤਾ ਸਰਵਵਿਆਪਕ ਹੈ, ਉਹ ਕਿਸੇ ਇਮਾਰਤ ਵਿੱਚ ਨਹੀਂ। ਪਰ ਰਣਜੀਤ ਸਿੰਘ ਨੇ ਬ੍ਰਾਹਮਣੀ ਮੰਦਰਾਂ ਅਤੇ ਇਸਲਾਮੀ ਮਸਜਿਦ ਦੀ ਤਰਜ 'ਤੇ ਗੁਰਦੁਆਰੇ ਬਣਾਏ ਅਤੇ ਇਹਨਾਂ ਦੇ ਨਾਂ ਜਗੀਰਾਂ ਲੁਆਈਆਂ। ਸਿੱਖੀ ਕਰਤਾ ਨਾਲ ਸਿੱਧੇ ਸਬੰਧ ਦੀ ਮੁਦੱਈ ਸੀ। ਸਿੱਖੀ ਵਿੱਚ ਪੁਜਾਰੀ ਜਾਂ ਮੌਲਵੀ ਦੀ ਕੋਈ ਥਾਂ ਨਹੀਂ ਸੀ, ਜੋ ਰੱਬ ਦਾ ਦਲਾਲ ਸੀ। ਇਸੇ ਤਰਜ 'ਤੇ ਰਣਜੀਤ ਸਿੰਘ ਨੇ ਗੁਰਦੁਆਰਿਆਂ ਵਿੱਚ ਮਹੰਤ ਬਿਠਾਏ ਜੋ ਨਿਘਾਰ ਅਤੇ ਭ੍ਰਿਸ਼ਟਾਚਾਰ ਦੇ ਸੋਮਾ ਬਣੇ ਅਤੇ ਜਿਹਨਾਂ ਤੋਂ ਗੁਰਦੁਆਰਿਆਂ ਨੂੰ ਆਜ਼ਾਦ ਕਰਵਾਉਣ ਲਈ ਸਿੱਖਾਂ ਨੂੰ ਭਾਰੀ ਕੁਰਬਾਨੀਆਂ ਕਰਨੀਆਂ ਪਈਆਂ। ਅੱਜ ਵੀ ਗੁਰਦੁਆਰਿਆਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਹੰਤ ਇਹੀ ਕੁਝ ਕਰ ਰਹੇ ਹਨ। ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਦੀ ਛਪਾਈ ਵਿੱਚ ਘਪਲਾ ਅਤੇ ਗੰਗਸਰ ਜੈਤੋ ਦੀਆਂ ਘਟਨਾਵਾਂ ਇਸਦੀਆਂ ਤਾਜ਼ਾਂ ਉੱਭਰਵੀਆਂ ਮਿਸਾਲਾਂ ਹਨ। ਗੁਰੂ ਗੋਬਿੰਦ ਸਿੰਘ ਨੇ ਜਦੋਂ ਸਿੱਖਾਂ ਨੂੰ ਗ੍ਰੰਥ ਨੂੰ ਗੁਰੂ ਮੰਨਣ ਲਈ ਕਿਹਾ ਤਾਂ ਉਨ੍ਹਾਂ ਦਾ ਭਾਵ ਇਹੀ ਸੀ ਕਿ ਸਿੱਖ ਗ੍ਰੰਥ ਨੂੰ ਪੜਨ, ਸਮਝਣ ਅਤੇ ਆਤਮਸਾਤ ਕਰਨ ਅਤੇ ਉਸ ਮੁਤਾਬਿਕ ਜੀਵਨ ਜਿਉਣ।ਪਰ ਰਣਜੀਤ ਸਿੰਘ ਨੇ ਇਹ ਕੰਮ ਮਹੰਤਾਂ ਨੂੰ ਦੇ ਦਿੱਤਾ। ਅੱਜ ਉਹੀ ਰੀਤ ਚਲਦਿਆਂ ਹਰ ਗੁਰਦੁਆਰੇ ਵਿੱਚ ਇੱਕ ਤਨਖਾਹਦਾਰ ਗ੍ਰੰਥੀ ਰੱਖਿਆ ਜਾਂਦਾ ਹੈ। ਬਾਣੀ ਦਾ ਪਾਠ ਕਰਨਾ ਜਿਸਦਾ ਪੇਸ਼ਾ ਹੈ। ਆਮ ਸਿੱਖ ਨਾ ਪੜ੍ਹਦੇ ਹਨ, ਨਾ ਸੁਣਦੇ ਹਨ। ਸਮਝਣਾ ਅਤੇ ਗੁਰਬਾਣੀ ਨੂੰ ਜੀਵਨ ਜਾਚ ਬਣਾਉਣਾ ਤਾਂ ਦੂਰ ਦੀ ਗੱਲ ਹੈ। ਇਸ ਕਦਮ ਨਾਲ ਰਣਜੀਤ ਸਿੰਘ ਨੇ ਸਿੱਖਾਂ ਨੂੰ ਆਪਣੀ ਵਿਚਾਰਧਾਰਾ (ਬਾਣੀ) ਤੋਂ ਬੇਗਾਨੇ ਕਰ ਦਿੱਤਾ ਸੀ। ਇਹ ਸਿੱਖੀ ਦੇ ਜੜ੍ਹੋਂ ਤੇਲ ਦੇਣ ਦੇ ਤੁੱਲ ਸੀ। ਅੱਜ ਜੋ ਸਿੱਖੀ ਦੇ ਤੱਤ ਅਤੇ ਰੂਪ ਵਿੱਚ ਦੋਫਾੜ ਨਜ਼ਰ ਆ ਰਿਹਾ ਹੈ ਇਸਦੀ ਨੀਂਹ ਰਣਜੀਤ ਸਿੰਘ ਨੇ ਰੱਖੀ ਸੀ।

ਰਣਜੀਤ ਸਿੰਘ ਇੱਕ ਨਸ਼ੇੜੀ ਅਤੇ ਅੱਯਾਸ਼ ਰਾਜਾ ਸੀ। ਉਹ ਫਰਾਂਸੀਸੀ ਵਾਈਨ ਦਾ ਸ਼ੁਕੀਨ ਸੀ ਅਤੇ ਮੋਟੀ ਅਫੀਮ ਖਾਂਦਾ ਸੀ। ਆਪਣੀਆਂ ਪਤਨੀਆਂ ਤੋਂ ਬਿਨਾਂ ਮੋਰਾਂ



ਨਾਮ ਦੀ ਵੇਸਵਾ ਨਾਲ ਉਸਦੇ ਨਜਾਇਜ਼ ਸਬੰਧ ਦੇ ਕਿੱਸੇ ਪੂਰੇ ਸੂਬੇ ਵਿੱਚ ਫੈਲੇ ਹੋਏ ਸਨ। ਕਹਿੰਦੇ ਹਨ ਕਿ ਉਸਦੀ ਬਦਨਾਮੀ ਇਸ ਕਦਰ ਫੈਲੀ ਕਿ ਉਸਨੂੰ ਅਕਾਲ ਤਖਤ 'ਤੇ ਸੱਦਿਆ ਗਿਆ। ਅਕਾਲ ਤਖਤ ਨੇ ਉਸਨੂੰ ਮੋਰਾਂ ਨੂੰ ਛੱਡਣ ਦੇ ਨਿਰਦੇਸ਼ ਦੇ ਕੇ ਸੱਤ ਕੋੜਿਆਂ ਦੀ ਸਜ਼ਾ ਸੁਣਾਈ। ਪਰ ਉਸਦੇ ਕੋੜੇ ਮਾਰੇ ਨਹੀਂ ਗਏ, ਉਸਦੇ ਸਰੀਰ ਨਾਲ ਕੇਵਲ ਛੁਹਾਏ ਗਏ। ਅਕਾਲ ਤਖਤ ਦੇ ਨਿਰਦੇਸ਼ ਦੇ ਬਾਵਜੂਦ ਉਸਨੇ ਮੋਰਾਂ ਨਾਲ ਆਸ਼ਕੀ ਜਾਰੀ ਰੱਖੀ।

ਉਸਨੇ ਕਿਸਾਨੀ ਦੀ ਲੁੱਟ ਲਈ ਜਗੀਰਦਾਰੀ ਦੀ ਮੁੜ ਸਥਾਪਨਾ ਕੀਤੀ ਬਲਕਿ ਕਿਸਾਨੀ `ਤੇ ਮਾਲੀਆ ਵੀ ਰੱਤ-ਨਿਚੋੜਨ ਵਾਲਾ ਸੀ। ਕਿਸਾਨੀ ਪੈਦਾਵਾਰ ਦੇ ਪੰਜ ਹਿੱਸਿਆਂ ਵਿੱਚੋਂ ਦੋ ਸਰਕਾਰ ਲੈ ਜਾਂਦੀ ਸੀ। ਇਸ ਕਰਕੇ ਕਈ ਵਾਰੀ ਕਿਸਾਨ ਜ਼ਮੀਨ ਛੱਡ ਕੇ ਹਿਜ਼ਰਤ

ਕਰ ਜਾਂਦੇ ਸਨ। ਇਤਿਹਾਸ ਵਿੱਚ ਇੱਕ ਹੀ ਹੋਰ ਰਾਜਾ ਹੋਇਆ ਜਿਸਦੇ ਮਾਲੀਏ ਦੀ ਇਹ ਦਰ ਸੀ, ਉਸਦਾ ਨਾਮ ਸੀ ਮੁਹੰਮਦ-ਬਿਨ-ਤੁਗਲਕ, ਜਿਸਨੂੰ ਪੜਿਆ- ਲਿਖਿਆ
ਮੂਰਖ ਕਿਹਾ ਜਾਂਦਾ ਹੈ।

ਰਣਜੀਤ ਸਿੰਘ ਦੇ ਰਾਜ ਨੂੰ ਸਿੱਖ ਰਾਜ ਜਾਂ ਖਾਲਸਾ ਰਾਜ ਕਹਿਣਾ, ਸਿੱਖੀ ਨਾਲ ਬਹੁਤ ਵੱਡਾ ਧਰੋਹ ਹੈ।

## ਕੌਣ ਹੈ ਸਿੱਖੀ ਦਾ ਵਾਰਿਸ

ਸਿੱਖ ਲਹਿਰ ਇਤਿਹਾਸ ਦੀਆਂ ਆਪਣੇ ਸਮੇਂ ਦੀਆਂ ਸਭ ਲੋਕ ਲਹਿਰਾਂ 'ਚੋਂ ਆਧੁਨਿਕ ਅਤੇ ਅਗਾਂਹਵਧੂ ਲਹਿਰ ਸੀ, ਗੁਰੂ ਨਾਨਕ ਦੇਵ ਜੀ ਨੇ ਇਸ ਲਈ ਵਿਚਾਰਧਾਰਕ ਅਧਾਰ ਤਿਆਰ ਕੀਤਾ।ਦੂਜੇ, ਤੀਜੇ, ਚੌਥੇ ਅਤੇ ਪੰਜਵੇਂ ਗੁਰੂ ਨੇ ਲਹਿਰ ਦੀ ਮਜ਼ਬੂਤੀ ਅਤੇ ਲਗਾਤਾਰਤਾ ਲਈ ਸੰਸਥਾਵਾਂ ਦੀ ਸਿਰਜਣਾ ਕੀਤੀ। ਪੰਜਵੇਂ ਗੁਰੂ ਤੱਕ ਪਹੁੰਚਦਿਆਂ ਸਿੱਖ ਲਹਿਰ ਇਸ ਪੱਧਰ ਤੱਕ ਵਿਕਸਤ ਹੋ ਗਈ ਸੀ ਕਿ ਇਹ ਮੁਗਲ ਸਾਮਰਾਜ ਦੀਆਂ ਅੱਖਾਂ ਵਿੱਚ ਰੜਕਣ ਲੱਗ ਪਈ ਸੀ ਤੇ ਇਸਨੂੰ ਰਿਆਸਤ ਵਿੱਚ ਰਿਆਸਤ ਸਮਝਿਆ ਗਿਆ। ਲਹਿਰ ਨੂੰ ਅੱਗੇ ਤੋਰਨ ਲਈ ਪੰਜਵੇਂ ਗੁਰੂ ਨੇ ਸ਼ਹਾਦਤ ਦਿੱਤੀ। ਇਸ ਸ਼ਹੀਦੀ ਨੇ ਲਹਿਰ ਦੀ ਦਿਸ਼ਾ ਵਿੱਚ ਇਨਕਲਾਬੀ ਤਬਦੀਲੀ ਲਿਆਂਦੀ। ਛੇਵੇਂ ਗੁਰੂ ਸਾਹਿਬ ਨੇ ਹਥਿਆਰਬੰਦ ਲੜਾਈ ਦਾ ਰਾਹ ਦਿਖਾਇਆ।ਲਹਿਰ ਵਿੱਚ ਆਈ ਖੜੋਤ ਨੂੰ ਤੋੜਨ ਲਈ ਗੁਰੂ ਤੇਗ ਬਹਾਦਰ ਨੂੰ ਸ਼ਹੀਦੀ ਦੇਣੀ ਪਈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਫੌਜ ਦੀ ਸਿਰਜਣਾ ਕਰਕੇ, ਜੋ ਇਤਿਹਾਸ ਦੀ ਪਹਿਲੀ ਲੋਕ ਫ਼ੌਜ ਸੀ, ਇਤਿਹਾਸ ਨੂੰ ਸਿਫਤੀ ਤੌਰ 'ਤੇ ਇਨਕਲਾਬੀ ਮੋੜ ਦਿੱਤਾ। ਬੰਦਾ ਸਿੰਘ ਬਹਾਦੁਰ ਨੇ ਸਿੱਖ ਲਹਿਰ ਨੂੰ ਟੀਸੀ 'ਤੇ ਪਹੁੰਚਾਇਆ। ਬੰਦਾ ਸਿੰਘ ਨੇ ਗਣਰਾਜੀ ਤਰਜ 'ਤੇ ਖਾਲਸਾ ਰਾਜ ਦੀ ਸਥਾਪਨਾ ਕੀਤੀ ਅਤੇ ਹਲਵਾਹਕਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਕੇ ਜਮਹੂਰੀ ਇਨਕਲਾਬ ਦੇ ਕਾਰਜ ਨੂੰ ਸਿਰੇ ਲਾਇਆ। ਪਰ ਬੰਦਾ ਸਿੰਘ ਤੋਂ ਬਾਅਦ ਸਿੱਖ ਲਹਿਰ ਵਿੱਚ ਨਿਘਾਰ ਆਉਣਾ ਸ਼ੁਰੂ ਹੋਇਆ ਜੋ ਰਣਜੀਤ ਸਿੰਘ ਦੇ ਜਗੀਰੂ ਰਾਜ ਦੀ ਸਥਾਪਨਾ



ਨਾਲ ਪੂਰਨ ਹੋ ਗਿਆ। ਬਾਬੇ ਨਾਨਕ ਤੋਂ ਬੰਦਾ ਸਿੰਘ ਬਹਾਦੁਰ ਤੱਕ ਸਿੱਖੀ ਦੇ ਤੱਤ ਅਤੇ ਰੂਪਕ ਪੱਖ ਵਿੱਚ ਸੰਪੂਰਨ ਇੱਕਮਿੱਕਤਾ ਸੀ।ਪਰ ਜਿਵੇਂ ਕਿ ਇਤਿਹਾਸ ਵਿੱਚ ਲਹਿਰਾਂ ਨਾਲ ਆਮ ਹੁੰਦਾ ਆਇਆ, ਹਾਕਮ ਜਮਾਤਾਂ ਵੱਲੋਂ ਲਹਿਰ ਦੇ ਤੱਤ ਅਤੇ ਰੂਪ ਵਿੱਚ ਦੋਫਾੜ ਪੈਦਾ ਕਰਕੇ, ਤੱਤ ਨੂੰ ਖਾਰਜ ਕਰਕੇ ਰੂਪ ਨੂੰ ਅਗਵਾ ਕਰ ਲਿਆ ਜਾਂਦਾ ਹੈ। ਬੰਦਾ ਸਿੰਘ ਤੋਂ ਉਪਰੰਤ ਸਿੱਖੀ ਨਾਲ ਵੀ ਇਹੀ ਕੁਝ ਵਾਪਰਿਆ।ਬੰਦਾ ਸਿੰਘ ਬਹਾਦੁਰ ਤੋਂ ਬਾਅਦ ਮਿਸਲਦਾਰ ਜਗੀਰਦਾਰਾਂ ਨੇ ਸਿੱਖੀ ਦੇ ਤੱਤ ਨੂੰ ਤਿਲਾਂਜਲੀ ਦੇਣੀ ਸ਼ੁਰੂ ਕਰ ਦਿੱਤੀ। ਰਣਜੀਤ ਸਿੰਘ ਦੇ ਰਾਜ ਦੀ ਸਥਾਪਤੀ ਤੱਕ ਸਿੱਖ-ਲਹਿਰ ਦੇ ਤੱਤ ਅਤੇ ਰੂਪ ਵਿੱਚ ਪੂਰਨ ਦੋਫਾੜ ਆ ਗਿਆ। ਗੁਰੂ ਗੋਬਿੰਦ ਸਿੰਘ ਨੇ ਖਾਲਸਾ ਫ਼ੌਜ ਦੀ ਸਿਰਜਣਾ ਕੀਤੀ ਤਾਂ ਉਨਾਂ ਨੇ ਇਸ ਫ਼ੌਜ ਲਈ ਇੱਕ ਵਰਦੀ ਇੱਕ ਸਰੂਪ ਨਿਸ਼ਚਿਤ ਕੀਤਾ, ਜਿਸ ਵਿੱਚ 'ਕੇਸ, ਕੰਘਾ, ਕਛਹਿਰਾ, ਕੜਾ ਅਤੇ ਕਿਰਪਾਨ ਸ਼ਾਮਿਲ ਸਨ। ਇਹ ਖਾਲਸਾ ਫ਼ੌਜ ਦੀ ਵਰਦੀ ਸੀ। ਇਹ ਹਰ ਸਿੱਖ ਲਈ ਜ਼ਰੂਰੀ ਨਹੀਂ ਸੀ। ਗੁਰੂ ਸਾਹਿਬ ਨੇ ਕਿਤੇ ਅਜਿਹਾ ਨਿਰਦੇਸ਼ ਨਹੀਂ ਦਿੱਤਾ। ਖਾਲਸਾ ਫ਼ੌਜ ਲਈ ਵਰਦੀ ਸੀ, ਫ਼ੌਜ ਦਾ ਰੂਪਕ ਪੱਖ ਸੀ ਅਤੇ ਜ਼ੁਲਮ ਵਿਰੁੱਧ ਲੜਨਾ ਫ਼ੌਜ ਦਾ ਤੱਤ ਸੀ। ਰਣਜੀਤ ਸਿੰਘ ਨੇ ਅੰਗਰੇਜ਼ ਸਾਮਰਾਜੀ ਜਿਹੜੇ ਭਾਰਤ 'ਤੇ ਕਬਜ਼ਾ ਕਰਦੇ ਆ ਰਹੇ ਸਨ, ਵਿਰੁੱਧ ਲੜਨ ਦੀ ਬਜਾਇ ਸਤਲੁਜ ਪਾਰ ਦਾ ਸਾਰਾ ਪੰਜਾਬ, ਜਿਸ ਵਿੱਚ ਸਾਰਾ ਮਾਲਵਾ ਅਤੇ ਪੁਆਧ ਆਉਂਦਾ ਹੈ, ਅੰਗਰੇਜ਼ਾਂ ਨੂੰ ਸੌਂਪ ਦਿੱਤਾ ਅਤੇ ਛੋਟੇ ਮੋਟੇ ਰਜਵਾੜਿਆਂ ਨੂੰ ਕਬਜ਼ਾਉਣ ਨਿਕਲ ਗਿਆ। ਬੰਦਾ ਸਿੰਘ ਬਹਾਦੁਰ ਵੱਲੋਂ ਜਿਨ੍ਹਾਂ ਖੇਤਰਾਂ ਵਿੱਚ ਜਗੀਰਦਾਰੀ ਨੂੰ ਖਤਮ ਕਰ ਦਿੱਤਾ ਸੀ ਉਥੇ ਜਗੀਰਦਾਰੀ ਨੂੰ ਮੁੜ ਸਥਾਪਿਤ ਕੀਤਾ ਗਿਆ। ਕਿਸਾਨੀ 'ਤੇ ਲੱਕ ਤੋੜੂ ਲਗਾਨ ਲਾਇਆ। ਨਿੱਜੀ ਜ਼ਿੰਦਗੀ ਵਿੱਚ ਰਣਜੀਤ ਸਿੰਘ ਪਰਲੇ ਦਰਜੇ ਦਾ ਨਸ਼ੇੜੀ, ਅੱਯਾਸ਼ ਅਤੇ ਇਖਲਾਕੋਂ ਗਿਰਿਆ ਇਨਸਾਨ ਸੀ। ਪਰ ਰੂਪ ਪੱਖੋਂ ਉਸ ਨੇ ਸਿੱਖੀ ਸਰੂਪ ਬਣਾਈ ਰੱਖ ਕੇ ਭੋਲੇ ਭਾਲੇ ਲੋਕਾਂ ਨੂੰ ਧੋਖਾ ਦਿੱਤਾ।

ਅੱਜ ਵੀ ਉਹੀ ਦੋਫਾੜ ਚੱਲਿਆ ਆਉਂਦਾ ਹੈ।ਅੱਜ ਬਾਦਲ ਅਕਾਲੀ ਦਲ ਅਤੇ ਹੋਰ ਅਖੌਤੀ ਸਿੱਖ ਪਾਰਟੀਆਂ, ਭਾਂਤ-ਸੁਭਾਂਤੇ ਅਕਾਲੀ ਦਲ ਅਤੇ ਖਾਲਿਸਤਾਨੀ, ਰਣਜੀਤ ਸਿੰਘ ਵਾਲੀ ਸਿੱਖੀ ਦੇ ਪੈਰੋਕਾਰ ਹਨ। ਦੂਸਰੇ ਪਾਸੇ ਕਾਮਰੇਡਾਂ ਨੇ ਭਾਵੇਂ ਪੰਦਰਵੀਂ ਸਦੀ ਵਾਲੇ ਰੂਪ-ਸਰੂਪ ਨੂੰ ਤਾਂ ਸਖਤੀ ਨਾਲ ਪਕੜ ਨਹੀਂ ਰੱਖਿਆ, ਪਰ ਸਿੱਖੀ ਦੇ ਤੱਤ ਨੂੰ ਲੈ ਕੇ ਜ਼ਰੂਰ ਅੱਗੇ ਵਧ ਰਹੇ ਹਨ। ਪਰ ਅਸਲੀ ਕਾਮਰੇਡ, ਨਕਲੀ ਕਾਮਰੇਡ ਨਹੀਂ। ਸਿੱਖੀ ਦਾ ਤੱਤ ਹੁਕਮਰਾਨਾਂ ਦੇ ਜ਼ੁਲਮ ਵਿਰੁੱਧ ਆਵਾਜ਼ ਉਠਾਉਣਾ ਹੈ। ਇਹ ਬਾਬੇ

ਨਾਨਕ ਦੀ ਸਿੱਖੀ ਸੀ, ਜਿਸਨੇ ਕਿਹਾ ਸੀ

ਰਾਜੇ ਸੀਹ ਮੁਕਦਮ ਕੁਤੇ

ਜਾਇ ਜਗਾਇਨ ਬੈਠੇ ਸੁਤੇ

ਅਤੇ ਹੋਰ



ਕਲਿ ਕਾਤੀ ਰਾਜੇ ਕਾਸਾਈ
ਧਰਮੁ ਪੰਖ ਕਰਿ ਉਡਰਿਆ

ਅੱਜ ਸਿਰਫ ਅਸਲੀ ਕਾਮਰੇਡ ਹੀ ਹਨ ਜੋ ਬਾਬੇ ਨਾਨਕ ਦੀ ਤਰਜ 'ਤੇ ਸੱਤਾ ਨੂੰ ਸਾਰੇ ਪਹਿਲੂਆਂ ਤੋਂ ਚੁਣੌਤੀ ਦੇ ਰਹੇ ਹਨ। ਦੂਜੇ ਪਾਸੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ 5 ਤਖਤਾਂ 'ਤੇ ਕਾਬਜ਼ ਅਕਾਲੀ ਦਲ (ਬਾਦਲ) ਪੰਜਾਬ ਵਿੱਚ ਵੀ ਸੱਤਾ 'ਤੇ ਕਾਬਜ ਰਿਹਾ ਹੈ ਅਤੇ ਕੇਂਦਰ ਵਿੱਚ ਵੀ ਸੱਤਾ ਵਿੱਚ ਭਾਈਵਾਲ ਰਿਹਾ ਹੈ। ਇਸਨੇ ਸੱਤਾ ਨੂੰ ਚੁਣੌਤੀ ਦੇਣ ਵਾਲਿਆਂ ਨਾਲ ਇਹ ਜਿਹਾ ਹੀ ਸਲੂਕ ਕੀਤਾ, ਜੋ ਮੁਗਲ ਦਰਬਾਰ ਨੇ ਬੰਦਾ ਸਿੰਘ ਬਹਾਦੁਰ ਤੇ ਹੋਰ ਸਿੰਘਾਂ ਨਾਲ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਬਾਲਾਂ ਨਾਲ ਕੀਤਾ ਸੀ। ਪੰਜਾਬ ਵਿੱਚ ਪਹਿਲਾ ਝੂਠਾ ਪੁਲੀਸ ਮੁਕਾਬਲਾ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਗ਼ਦਰੀ ਦੇਸ਼ ਭਗਤ, ਕਿਰਤੀ ਪਾਰਟੀ ਦੇ ਆਗੂਆਂ 'ਚੋਂ ਇੱਕ, ਕਾਮਰੇਡ ਬਾਬਾ ਬੂਝਾ ਸਿੰਘ ਦਾ ਬਣਾ ਕੇ ਉਸਨੂੰ ਸ਼ਹੀਦ ਕੀਤਾ। ਆਪਣੇ ਰਾਜ ਵਿੱਚ ਹੱਕ ਮੰਗਦੇ ਲੋਕਾਂ 'ਤੇ ਲਾਠੀ ਗੋਲੀ ਦੀ ਬੇਦਰੇਗ ਵਰਤੋਂ ਕੀਤੀ। ਗੁਰਦਾਸਪੁਰ ਜ਼ਿਲ੍ਹੇ ਦੇ ਖੰਨਾ ਚਮਾਰਾ ਪਿੰਡ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਟਾਸਕ ਫੋਰਸ ਦੇ ਗੁੰਡਿਆਂ ਨੇ ਦੋ ਆਬਾਦਕਾਰ ਕਿਸਾਨਾਂ ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਖਾਲਿਸਤਾਨੀਆਂ ਦੇ ਹੱਥ ਵਿੱਚ ਰਾਜ ਭਾਗ ਨਹੀਂ ਆਇਆ। ਜਿੱਥੇ ਉਨਾਂ ਨੇ ਰਾਜ ਮਸ਼ੀਨਰੀ ਦੇ ਕੁੱਝ ਮਹੱਤਵਪੂਰਨ ਪੁਰਜਿਆਂ ਨੂੰ ਵੀ ਨਿਸ਼ਾਨਾ ਬਣਾਇਆ, ਪਰ ਵਧੇਰੇ ਕਰਕੇ ਨਿਰਦੋਸ਼ ਲੋਕਾਂ, ਜਿਹਨਾਂ ਵਿੱਚ ਉਹਨਾਂ ਦੇ ਰਾਜਨੀਤਕ ਵਿਰੋਧੀ, ਹਿੰਦੂ, ਅਖ਼ਬਾਰਾਂ ਦੇ ਹਾਕਰ, ਨਾਈ, ਝਟਕੱਈ ਅਤੇ ਮੰਡੀਆਂ ਦੇ ਪੱਲੇਦਾਰਾਂ ਨੂੰ ਕਤਲ ਕੀਤਾ। ਖਾਲਿਸਤਾਨੀ 'ਖਾਲਸੇ ਦੀ ਏ.ਕੇ. 47 ਦੀ ਨਾਲ ਵਧੇਰੇ ਕਰਕੇ ਲੋਕਾਂ ਵੱਲ ਹੀ ਸੇਧੀ ਰਹੀ ਹੈ।

ਸਿੱਖੀ, ਸੋਚ ਦੀ ਆਜ਼ਾਦੀ ਦੀ ਵਿਚਾਰਧਾਰਾ ਹੈ। ਜਦੋਂ ਪਾਂਧੇ ਨੇ ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਹਿਨਾਉਣਾ ਚਾਹਿਆ ਤਾਂ ਉਹਨਾਂ ਜਨੇਊ ਪਹਿਨਣ ਤੋਂ ਇਨਕਾਰ ਕਰਦਿਆਂ ਪਾਂਧੇ ਨੂੰ ਕਿਹਾ—

ਦਇਆ ਕਪਾਹ ਸੰਤੋਖੁ ਸੂਤੁ
ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ
ਹਈ ਤਾ ਪਾਡੇ ਘਤੁ

ਪਰ ਜਦੋਂ ਔਰੰਗਜੇਬ ਨੇ ਜਬਰ ਕਰਦਿਆਂ ਧਰਮ ਬਦਲੀ ਲਈ ਜਨੇਊ ਲਹਾਉਣੇ ਸ਼ੁਰੂ ਕੀਤੇ ਤਾਂ ਨੌਵੇਂ ਗੁਰੂ ਤੇਗ ਬਹਾਦੁਰ ਨੇ ਇਸ ਵਿਰੁੱਧ ਆਵਾਜ਼ ਉਠਾਈ, ਰਾਜ ਦੇ ਜ਼ੁਲਮਾਂ ਵਿਰੁੱਧ ਲੋਕਾਂ ਨੂੰ ਲਾਮਬੰਦ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ। ਇਹ ਸ਼ਹੀਦੀ ਜਨੇਊ ਲਈ ਨਹੀਂ, ਬਲਕਿ ਜਨੇਊ ਪਹਿਨਣ ਦੀ ਸੋਚ ਦੀ ਆਜ਼ਾਦੀ ਲਈ ਸੀ। ਦੂਸਰੇ ਸਿੱਖੀ ਸੰਵਾਦ ਵਿੱਚ ਵਿਸ਼ਵਾਸ਼ ਰੱਖਣ ਵਾਲੀ ਲਹਿਰ ਸੀ। ਉਹਨਾਂ ਤਿੱਬਤ, ਬੰਗਲਾਦੇਸ਼ ਅਤੇ ਮੱਕੇ ਤੱਕ ਦੀਆਂ ਯਾਤਰਾਵਾਂ ਕੀਤੀਆਂ ਅਤੇ ਸਭ ਥਾਈਂ ਪ੍ਰਚੱਲਿਤ ਧਾਰਾਵਾਂ ਨਾਲ

ਸੰਵਾਦ ਰਚਾਇਆ। ਗੁਰਬਾਣੀ ਵਿੱਚ ਦਰਜ ਹੈ ਕਿ—

ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ

ਪਰ ਖਾਲਿਸਤਾਨੀ ਆਪਣੇ ਤੋਂ ਵੱਖਰੇ ਵਿਚਾਰਾਂ ਨੂੰ ਸਹਿਣ ਕਰਨ ਲਈ ਤਿਆਰ ਨਹੀਂ ਸਨ। ਉਹ ਵੱਖਰੇ ਵਿਚਾਰਾਂ ਵਾਲਿਆਂ ਨਾਲ ਸੰਵਾਦ ਨਹੀਂ ਰਚਾਉਂਦੇ ਬਲਕਿ ਉਹਨਾਂ ਨੂੰ ਕਤਲ ਕਰਦੇ ਹਨ। ਉਹਨਾਂ ਨੇ ਕਾਮਰੇਡਾਂ ਨੂੰ ਇਸੇ ਕਰਕੇ ਕਤਲ ਕੀਤਾ ਕਿਉਂਕਿ ਉਹ ਖਾਲਿਸਤਾਨੀਆਂ ਦੇ ਧਰਮ-ਤੰਤਰੀ ਰਿਆਸਤ ਦੇ ਵਿਚਾਰ ਨਾਲ ਸਹਿਮਤ ਨਹੀਂ ਸਨ। ਸਿਰਫ ਕਮਿਊਨਿਸਟਾਂ ਨੂੰ ਹੀ ਨਹੀਂ, ਉਨ੍ਹਾਂ ਨੇ ਅਕਾਲੀ, ਕਾਂਗਰਸੀਆਂ ਅਤੇ ਵੱਖਰੇ ਧਰਮ ਵਾਲਿਆਂ ਨੂੰ ਨਿਸ਼ਾਨਾ ਬਣਾਇਆ। ਉਹ ਬਾਬੇ ਨਾਨਕ ਦੇ ਵਿਚਾਰਾਂ ਦੇ ਪੈਰੋਕਾਰ ਨਹੀਂ, ਬਲਕਿ ਔਰੰਗਜੇਬ ਦੇ ਵਾਰਿਸ ਹਨ। ਉਹ ਆਪਣੇ ਰਾਜ ਦੀ ਤਲਵਾਰ ਨਾਲ ਆਪਣੇ ਵਿਚਾਰ ਠੋਸਦਾ ਸੀ ਅਤੇ ਇਹ ਆਪਣੀਆਂ ਸੰਤਾਲੀਆਂ ਨਾਲ ਆਪਣੇ ਵਿਚਾਰ ਠੋਸਦੇ ਹਨ। ਇਹੀ ਨਹੀਂ ਕਿ ਇਹਨਾਂ ਦਾ ਇਹ ਬੀਤੇ ਦਾ ਅਮਲ ਸੀ ਅਤੇ ਇਹਨਾਂ ਨੇ ਇਸਤੋਂ ਸਿੱਖ ਕੇ, ਕੁੱਝ ਬਦਲ ਲਿਆ ਹੈ। ਕਿਸਾਨ ਘੋਲ ਦੌਰਾਨ ਐਨ.ਡੀ.ਟੀ.ਵੀ. ਦੇ ਪੇਸ਼ਕਾਰ ਰਵੀਸ਼ ਕੁਮਾਰ ਨੇ ਸਰਕਾਰ ਦੇ ਇਸ ਪ੍ਰਚਾਰ ਨੂੰ ਕਿ ਦਿੱਲੀ ਹੱਦਾਂ 'ਤੇ ਬੈਠੇ ਕਿਸਾਨ ਨਹੀਂ, ਖਾਲਿਸਤਾਨੀ ਹਨ, ਦਾ ਪਰਦਾਫਾਸ਼ ਕਰਨ ਲਈ ਕਿਰਤੀ ਕਿਸਾਨ ਯੂਨੀਅਨ ਦੇ ਮੀਤ ਪ੍ਰਧਾਨ, ਰਜਿੰਦਰ ਸਿੰਘ ਦੀਪ ਸਿੰਘ ਵਾਲਾ ਨਾਲ ਇੰਟਰਵਿਊ ਕੀਤੀ ਅਤੇ ਦਰਸਾਇਆ ਕਿ ਇਸ ਘੋਲ ਵਿੱਚ ਉਹ ਕਿਸਾਨ ਜੱਥੇਬੰਦੀ, ਕਿਰਤੀ ਕਿਸਾਨ ਯੂਨੀਅਨ ਵੀ ਹੈ, ਜੋ ਖਾਲਿਸਤਾਨੀਆਂ ਦਾ ਵਿਰੋਧ ਕਰਦੀ ਰਹੀ ਹੈ। ਇਸ ਕਰਕੇ ਇਸਦੇ ਆਗੂ ਬਲਦੇਵ ਸਿੰਘ ਮਾਨ, ਜੈਮਲ ਸਿੰਘ ਪੱਡਾ, ਸਰਬਜੀਤ ਸਿੰਘ ਭਿੱਟੇਵੱਡ, ਗਿਆਨ ਸਿੰਘ ਸੰਘਾ, ਅਮਰੀਕ ਸਿੰਘ ਪਨਿਆੜ ਅਤੇ ਬਲਵੰਤ ਸਿੰਘ ਖਾਲਿਸਤਾਨੀਆਂ ਹੱਥੋਂ ਸ਼ਹੀਦ ਹੋਏ ਹਨ। ਇਸ ਪ੍ਰੋਗਰਾਮ ਤੋਂ ਬਾਅਦ ਰਜਿੰਦਰ ਸਿੰਘ ਨੂੰ ਵਿਦੇਸ਼ੀ ਨੰਬਰ ਵਾਲੇ ਫੋਨਾਂ ਤੋਂ ਜਾਨੋਂ ਮਾਰਨ ਦੀਆਂ ਧਮਕੀਆਂ ਦਿੰਦੇ ਰਹੇ ਅਤੇ ਅੱਜ ਤੱਕ ਦੇ ਰਹੇ ਹਨ। ਇਹਨਾਂ ਦੇ ਸਮਰਥਕਾਂ ਵੱਲੋਂ ਮਹਿਰਾਜ ਅਤੇ ਮਸਤੂਆਣਾ ਸਾਹਿਬ ਦੀ ਸਟੇਜ ਤੋਂ ਵੀ ਧਮਕੀਆਂ ਦਿੱਤੀਆਂ ਗਈਆਂ। ਸਪੱਸ਼ਟ ਹੈ ਕਿ ਇਹਨਾਂ ਦਾ ਰਿਸ਼ਤਾ ਬਾਬੇ ਨਾਨਕ ਨਾਲ ਨਹੀਂ, ਔਰੰਗਜੇਬ ਨਾਲ ਹੈ।

ਸਿੱਖ ਲਹਿਰ ਨੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨੂੰ ਰੱਦਿਆ ਹੈ ਅਤੇ ਇਸ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ ਹੈ

ਹਕੁ ਪਰਾਇਆ ਨਾਨਕਾ
ਉਸੁ ਸੂਅਰ ਉਸੁ ਗਾਇ

ਕਿਰਤ ਦੀ ਲੁੱਟ ਵਿਰੁੱਧ ਆਵਾਜ਼ ਉਠਾਉਂਦਿਆਂ ਗੁਰੂ ਸਾਹਿਬ ਫੁਰਮਾਉਂਦੇ ਹਨ—

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ



ਬਾਬਾ ਨਾਨਕ ਹਮੇਸ਼ਾ ਲੋਟੂਆਂ ਅਮੀਰਾਂ ਵਿਰੁੱਧ ਕਿਰਤੀ ਲੋਕਾਂ ਨਾਲ ਖੜੇ ਹੋਏ ਸਨ। ਉਹ ਮਲਕ ਭਾਗੋ ਦੇ ਭੋਜ ਨੂੰ ਠੁਕਰਾ ਕੇ ਕਿਰਤੀ ਲਾਲੋ ਦੇ ਘਰ ਗਏ ਅਤੇ ਉਸਦੀ ਦਸਾਂ ਨਹਾਂ ਦੀ ਕਿਰਤ ਕਮਾਈ ਦੀ ਰੁੱਖੀ ਮਿੱਸੀ ਖਾਧੀ। ਬਾਬਾ ਨਾਨਕ ਇਹ ਵੀ ਫੁਰਮਾਉਂਦੇ ਹਨ —

ਨੀਚਾ ਅੰਦਰਿ ਨੀਚ ਜਾਤਿ
ਨੀਚੀ ਹੂ ਅਤਿ ਨੀਚੁ
ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ

ਪਰ ਅੱਜ ਦੇ ਸਿੱਖੀ ਦੇ ਅਲਮ-ਬਰਦਾਰ, ਨੀਵੀਆਂ ਜਾਤਾਂ, ਕਿਰਤੀਆਂ ਨੂੰ ਹਿਕਾਰਤ ਦੀ ਨਿਗਾਹ ਨਾਲ ਦੇਖਦੇ ਹਨ। ਉਹਨਾਂ 'ਤੇ ਦਮਨ ਅਤੇ ਲੁੱਟ ਕਰਦੇ, ਪਿੰਡਾਂ ਵਿੱਚ ਜਾਤਾਂ 'ਤੇ ਅਧਾਰਿਤ ਗੁਰਦੁਆਰੇ ਹਨ। ਘੜੰਮ ਚੌਧਰੀ ਦਲਿਤਾਂ ਦੇ ਗੁਰਦੁਆਰੇ ਵਿੱਚ ਪੈਰ ਨਹੀਂ ਪਾਉਂਦੇ ਅਤੇ ਨਾ ਹੀ ਉਹਨਾਂ ਨੂੰ ਪੈਰ ਪਾਉਣ ਦਿੰਦੇ ਹਨ। ਉਹ ਸਿੱਖੀ ਵਿੱਚ ਸ਼ਾਮਿਲ ਹੋਏ ਤਾਂ ਉਹਨਾਂ ਦੀ ਇੱਕ ਵੱਖਰੀ ਜਾਤ, ਮਜਹਬੀ

ਸਿੱਖ ਬਣਾ ਦਿੱਤੀ ਗਈ। ਗੁਰਦੁਆਰਿਆਂ ਦੇ ਸਪੀਕਰਾਂ 'ਚੋਂ ਦਲਿਤਾਂ ਦੇ ਬਾਈਕਾਟ ਦੇ ਐਲਾਨ ਕੀਤੇ ਜਾਂਦੇ ਹਨ। ਕਾਮਿਆਂ-ਕਿਰਤੀਆਂ ਦੀ ਰੱਤ ਨਿਚੋੜ ਕੇ ਐਵੀਏਸ਼ਨ, ਟਰਾਂਸਪੋਰਟ, ਹੋਟਲ ਸਨਅਤ ਵਿੱਚ ਇਜਾਰੇਦਾਰੀ ਬਣਾਈ ਬੈਠੇ ਤੇ ਅਨੇਕਾਂ ਸਨਅਤਾਂ ਮਾਲਕ ਸਿੱਖੀ ਦੇ ਠੇਕੇਦਾਰ ਬਣੇ ਬੈਠੇ ਹਨ। ਇਹਨਾਂ ਨੇ ਸਿੱਖੀ ਨੂੰ ਹਾਈਜੈਕ ਕਰ ਲਿਆ ਹੈ। ਭਾਵੇਂ ਇਹਨਾਂ ਦੇ ਰਾਜ ਵਿੱਚ ਗ੍ਰੰਥ ਸਾਹਿਬ ਦੀ ਬੇਅਦਬੀ ਵੀ ਹੋ ਜਾਵੇ ਤਾਂ ਵੀ ਸਿੱਖੀ ਦਾ ਠੇਕਾ ਇਹਨਾਂ ਕੋਲ ਰਹਿੰਦਾ ਹੈ। ਇਹ ਸਭ ਇਸ ਕਰਕੇ ਸੰਭਵ ਹੈ ਕਿ ਸਿੱਖੀ ਨੂੰ ਸਿਰਫ ਸਰੂਪ ਤੱਕ ਸੀਮਿਤ ਕਰਕੇ ਇਸਦੇ ਤੱਤ ਨੂੰ ਖਤਮ ਕਰ ਦਿੱਤਾ ਗਿਆ। ਸਿੱਖੀ ਭੇਸ ਵਿੱਚ ਛੁਪਿਆ ਮਲਿਕ ਭਾਗੋ ਸਿੱਖ ਹੈ ਅਤੇ ਇਹ ਭੇਸ ਨਾ ਧਾਰਨ ਵਾਲਾ ਲਾਲੋ ਸਿੱਖ ਨਹੀਂ ਹੈ। ਇਸ ਮਾਮਲੇ ਵਿੱਚ ਅਕਾਲੀ ਅਤੇ ਖਾਲਿਸਤਾਨੀ ਇੱਕੋ ਹਨ।

ਸਿੱਖੀ ਉਸ ਸਮੇਂ ਦੇ ਸਾਮਰਾਜੀ ਜਰਵਾਣਿਆਂ ਅਤੇ ਹਮਲਾਵਰਾਂ ਵਿਰੁੱਧ ਆਵਾਜ਼ ਉਠਾਉਣ ਵਾਲੀ ਦੇਸ਼ਭਗਤੀ ਵਾਲੀ ਲਹਿਰ ਸੀ। ਜਦੋਂ ਬਾਬਰ ਨੇ ਦੇਸ਼ 'ਤੇ ਹਮਲਾ ਕੀਤਾ ਤਾਂ ਬਾਬੇ ਨਾਨਕ ਨੇ ਬੇਖੌਫ ਹੋ ਕੇ ਇਸ ਵਿਰੁੱਧ ਆਵਾਜ਼ ਉਠਾਈ। ਇਸ ਗੱਲ ਦੀ ਪ੍ਰਵਾਹ ਕੀਤੇ ਬਿਨਾਂ ਕਿ ਇਹ ਆਵਾਜ਼ ਉਠਾਉਣ ਦੀ ਕੀਮਤ ਉਹਨਾਂ ਨੂੰ ਜੇਲ੍ਹ ਦੀਆਂ ਸਲਾਖਾਂ ਪਿੱਛੇ ਬੰਦ ਹੋ ਕੇ ਤਾਰਨੀ ਪਵੇਗੀ। ਉਹਨਾਂ ਬੇਖੌਫ ਕਿਹਾ –

ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ

ਜਿੱਥੇ ਉਹਨਾਂ ਧਾੜਵੀ ਹਮਲਾਵਰ ਵਿਰੁੱਧ ਜੋਰਦਾਰ ਆਵਾਜ਼ ਉਠਾਈ ਉਥੇ ਦੇਸ਼ ਅੰਦਰਲੇ ਪ੍ਰਬੰਧ ਵਿੱਚ ਆਏ ਨਿਘਾਰ ਨੂੰ ਵੀ ਨੰਗਿਆਂ ਕੀਤਾ ਸਰਮੁ ਧਰਮੁ ਦੁਇ ਛਪਿ ਖਲੋਏ



ਕੂੜੁ ਫਿਰੈ ਪਰਧਾਨੁ ਵੇ ਲਾਲੋ
ਕਾਜੀਆ ਬਾਮਣਾ ਕੀ ਗੱਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ

ਪਰ ਸਿੱਖੀ ਦੇ ਨਾਂ 'ਤੇ ਉਧਮੂਲ ਚੁੱਕਣ ਵਾਲੇ ਖਾਲਿਸਤਾਨੀ ਖੁਦ ਸਾਮਰਾਜੀ ਧਾੜਵੀਆਂ ਦੀ ਗੋਦ ਵਿੱਚ ਬੈਠੇ ਹਨ।ਉਹਨਾਂ ਦੇ ਪੈਸੇ ਨਾਲ ਲੋਕ ਆਗੂਆਂ ਨੂੰ ਕਤਲ ਕਰਾਉਣ ਲਈ ਸੁਪਾਰੀਆਂ ਦੇ ਰਹੇ ਹਨ। ਉਹਨਾਂ ਦੀ ਗੋਦ ਵਿੱਚ ਬੈਠ ਕੇ ਜਾਨੋਂ ਮਾਰਨ ਦੀਆਂ ਧਮਕੀਆਂ ਦਿੰਦੇ ਹਨ।

ਸਿੱਖੀ ਕਿਰਤ ਨੂੰ ਉਚਿਆਉਂਦੀ ਅਤੇ ਮਾਇਆ ਦੇ ਨਿਜ਼ਾਮ ਨੂੰ ਰੱਦ ਕਰਦੀ ਹੈ। "ਘਾਲਿ ਖਾਇ ਕਿਛੁ ਹੱਥ ਦੇਹਿ" ਨੂੰ ਇਹ ਜੀਵਨ ਜਾਚ ਦਸਦੀ ਹੈ। ਮਾਇਆਧਾਰੀ ਮਲਿਕ ਭਾਗੋ ਨੂੰ ਠੁਕਰਾ ਕੇ ਕਿਰਤੀ ਲਾਲੋ ਦੇ ਘਰ ਜਾ ਕੇ ਬਾਬੇ ਨਾਨਕ ਨੇ ਪ੍ਰਤੀਕਾਤਮਕ ਤੌਰ 'ਤੇ ਮਾਇਆ ਦੇ ਨੂੰ ਠੋਕਰ ਮਾਰ ਕੇ ਕਿਰਤ ਨੂੰ ਅਪਣਾਉਣ ਦਾ ਸੁਨੇਹਾ ਦਿੱਤਾ ਹੈ। ਗੁਰਬਾਣੀ ਵਿੱਚ ਦਰਜ ਹੈ—

ਇਸ ਜਰ ਕਾਰਣਿ ਘਣੀ ਵਿਗੁਤੀ
ਇਨਿ ਜਰ ਘਣੀ ਖੁਆਈ
ਪਾਪਾ ਬਾਝਹੁ ਹੋਵੈ ਨਾਹੀ
ਮੁਇਆ ਸਾਥਿ ਨਾ ਜਾਈ।

ਕਿ ਮਾਇਆ ਦੇ ਅੰਬਰ ਪਾਪਾਂ ਬਾਝੋਂ ਅਰਥਾਤ ਕਿਰਤ ਦੀ ਲੁੱਟ ਕੀਤੇ ਬਿਨਾਂ ਨਹੀਂ ਲੱਗਦੇ ਅਤੇ ਬਾਬਾ ਜੀ ਚਿਤਾਵਨੀ ਵੀ ਦਿੰਦੇ ਹਨ ਕਿ ਇਸ ਮਾਇਆ ਨੇ, ਧਨ-ਦੌਲਤ- ਜਾਇਦਾਦ ਨੇ ਇੱਥੇ ਹੀ ਰਹਿ ਜਾਣਾ, ਮਰਨ ਸਮੇਂ ਬੰਦੇ ਨੇ ਨਾਲ ਨਹੀਂ ਲੈ ਜਾਣੀ। ਪਰ ਇੱਥੇ ਸਿੱਖੀ ਦੇ ਠੇਕੇਦਾਰ ਬਣੇ ਬੈਠੇ ਸਿੱਖ ਆਗੂ ਲੁੱਟ-ਖਸੁੱਟ, ਬੇਈਮਾਨੀ ਅਤੇ ਭ੍ਰਿਸ਼ਟਾਚਾਰ ਕਰਕੇ ਮਾਇਆ ਇਕੱਠੀ ਕਰਨ ਲੱਗੇ ਹੋਏ ਹਨ। ਵਿਦੇਸ਼ੀ ਬੈਠੇ ਖਾਲਿਸਤਾਨੀ ਵੀ ਵੱਡੇ- ਵੱਡੇ ਕਾਰੋਬਾਰ ਬਣਾਈ ਬੈਠੇ ਹਨ ਅਤੇ ਦੇਸੀ ਕੱਚੇ ਹਮਵਤਨਾਂ ਨੂੰ ਬਹੁਤ ਥੋੜੀ ਉਜਰਤ ਦੇ ਕੇ ਉਹਨਾਂ ਦੀ ਲੁੱਟ ਕਰਦੇ ਹਨ।

ਸਿੱਖ ਲਹਿਰ ਬ੍ਰਾਹਮਣਵਾਦ ਵਿਰੁੱਧ ਵਿਚਾਰਧਾਰਕ ਬਗਾਵਤ ਸੀ। ਪਰ ਰਣਜੀਤ ਸਿੰਘ ਦੇ ਸਮੇਂ ਤੋਂ ਹੀ ਸਿੱਖੀ ਦੇ ਖੋਲ ਅੰਦਰ ਬ੍ਰਾਹਮਣਵਾਦੀ ਤੱਤ ਭਰਿਆ ਜਾ ਰਿਹਾ ਹੈ। ਬਾਬੇ ਅਨੁਸਾਰ ਕਰਤਾ ਕੁਦਰਤ ਅੰਦਰ ਵਸਿਆ ਹੋਇਆ ਹੈ। ਉਹਨਾਂ ਕਿਹਾ ਹੈ ਕਿ "ਬਲਿਹਾਰੀ ਕੁਦਰਤ ਵਸਿਐ" ਕਿ ਕਰਤਾ ਕੁਦਰਤ ਵਿੱਚ ਵੀ ਵਸਦਾ ਹੈ। ਜਦੋਂ ਬਾਬਾ ਨਾਨਕ ਪੂਰੀ ਗਏ ਤਾਂ ਉਹਨਾਂ ਨੂੰ ਮੰਦਰ ਵਿੱਚ ਆਰਤੀ ਵਿੱਚ ਸ਼ਾਮਿਲ ਹੋਣ ਲਈ ਕਿਹਾ ਗਿਆ ਤਾਂ ਉਹਨਾਂ ਕਿਹਾ—

ਗਗਨ ਮੈ ਥਾਲ
ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ



ਧੂਪ ਮਲਆਨਲੋ, ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ
ਕੈਸੀ ਆਰਤੀ ਹੋਇ
ਭਵਖੰਡਨਾ ਤੇਰੀ ਆਰਤੀ
ਅਨਹਤਾ ਸਬਦ ਵਾਜੰਤ ਭੇਰੀ

ਗਗਨ (ਅਸਮਾਨ) ਇੱਕ ਥਾਲ ਹੈ, ਜਿਸ ਵਿੱਚ ਸੂਰਜ-ਚੰਦ ਦੀਵੇ ਬਲਦੇ ਹਨ, ਤਾਰੇ ਮੋਤੀ ਹਨ। ਬਨਸਪਤੀ ਦੀ ਖ਼ੁਸ਼ਬੂ ਧੂਫ ਹੈ ਅਤੇ ਪੌਣ ਚੌਰ ਕਰ ਰਹੀ ਹੈ। ਇਹ ਸਾਰੀ ਕੁਦਰਤ ਹੀ ਆਰਤੀ ਕਰ ਰਹੀ ਹੈ। ਗੁਰੂ ਨਾਨਕ ਦੇਵ ਜੀ ਮੱਕੇ ਗਏ ਅਤੇ ਮੱਕੇ ਦੀ ਮਸਜਿਦ ਵੱਲ ਪੈਰ ਕਰਕੇ ਪੈ ਗਏ ਤਾਂ ਮੁਲਾਣਿਆਂ ਦੇ ਉਜਰ ਕਰਨ 'ਤੇ ਉਹਨਾਂ ਕਿਹਾ ਕਿ ਜਿੱਥੇ ਅੱਲਾ ਨਹੀਂ, ਮੇਰੇ ਪੈਰ ਉਧਰ ਕਰ ਦਿਓ। ਦੋਵਾਂ ਥਾਵਾਂ 'ਤੇ ਉਨ੍ਹਾਂ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਕਿ ਕਰਤਾ ਕਿਸੇ ਇਮਾਰਤ, ਮੰਦਰ ਜਾਂ ਮਸਜਿਦ ਵਿੱਚ ਨਹੀਂ। ਗੁਰੂ ਸਾਹਿਬਾਨ ਨੇ ਕੋਈ ਗੁਰਦੁਆਰਾ ਨਹੀਂ ਬਣਾਇਆ। ਹਰਿਮੰਦਰ ਨੂੰ ਸਿੱਖੀ ਦਾ ਸਦਰ ਮੁਕਾਮ ਬਣਾਇਆ ਸੀ। ਅਨੰਦਪੁਰ ਵਿੱਚ ਗੁਰੂ ਸਾਹਿਬ ਨੇ ਗੁਰਦੁਆਰੇ ਨਹੀਂ ਕਿਲੇ ਬਣਾਏ ਸਨ। ਰਣਜੀਤ ਸਿੰਘ ਨੇ ਸਿੱਖੀ ਦਾ ਤੱਤ ਖਤਮ ਕਰਨ ਲਈ ਗੁਰਦੁਆਰੇ ਬਣਾਏ, ਜਗੀਰਾਂ ਨਾਮ ਲੁਆਈਆਂ ਅਤੇ ਮਸੰਦ ਨਿਯੁਕਤ ਕੀਤੇ। ਇਹ ਸਿੱਖੀ ਦੀ ਰੂਹ 'ਤੇ ਬ੍ਰਾਹਮਣਵਾਦ ਦਾ ਵੱਡਾ ਹਮਲਾ ਸੀ। ਅੱਜ ਉਹੀ ਕੁਝ ਚੱਲਿਆ ਆ ਰਿਹਾ ਹੈ। ਪੱਤੀ-ਪੱਤੀ, ਗਲੀ-ਮੁਹੱਲੇ ਵਿੱਚ ਗੁਰਦੁਆਰੇ ਉਸਾਰੇ ਜਾ ਰਹੇ ਹਨ। ਕਾਰ ਸੇਵਾ ਦੇ ਨਾਮ 'ਤੇ ਸਿੱਖ ਇਤਿਹਾਸ ਦੀਆਂ ਸ਼ਾਨਦਾਰ ਸ਼ਹਾਦਤਾਂ ਨੂੰ ਸੰਗਮਰਮਰੀ ਪੱਥਰਾਂ ਹੇਠ ਦੱਬਿਆ ਜਾ ਰਿਹਾ ਹੈ। ਤਾਂ ਜੋ ਨਵੀਆਂ ਪੀੜ੍ਹੀਆਂ ਸਿੱਖੀ ਨੂੰ ਸਮਝ ਹੀ ਨਾ ਸਕਣ। ਇਸ ਮਾਮਲੇ ਵਿੱਚ ਅਕਾਲੀ, ਖਾਲਿਸਤਾਨੀ, ਸਿੱਖ ਵਿਦਵਾਨ ਅਤੇ ਚਿੰਤਕ ਇੱਕੋ ਜਿਹੇ ਹੀ ਹਨ।

ਗੁਰੂ ਨਾਨਕ ਦੇਵ ਜੀ ਹਰਿਦੁਆਰ ਗਏ ਅਤੇ ਉਹਨਾਂ ਨੇ ਪਾਧਿਆਂ ਨੂੰ ਦ੍ਰਿਸ਼ਟਾਂਤ ਦੇ ਕੇ ਇਹ ਸਮਝਾਇਆ ਕਿ ਤੁਹਾਡਾ ਭੇਜਿਆ ਪਾਣੀ 'ਪਿੱਤਰ ਰੂਹਾਂ' ਨੂੰ ਨਹੀਂ ਪਹੁੰਚਦਾ। ਪਰ ਹੁਣ ਸਿੱਖਾਂ ਵਿੱਚ ਇਹ ਪ੍ਰਚੱਲਿਤ ਕਰ ਦਿੱਤਾ ਗਿਆ। ਸੰਸਕਾਰ ਸਮੇਂ ਤਿੰਨ ਵਾਰੀ ਅਰਦਾਸ ਕੀਤੀ ਜਾਂਦੀ ਹੈ, ਦੋ ਵਾਰੀ ਪਾਠ ਕੀਤਾ ਜਾਂਦਾ ਹੈ।ਗ੍ਰੰਥ ਸਾਹਿਬ ਦਾ ਪਾਠ ਵੀ ਪਿੱਤਰ ਆਤਮਾ ਨੂੰ ਸੁਣਾਇਆ ਜਾਂਦਾ ਹੈ ਕਿਉਂਕਿ ਜਿਸ ਘਰ ਵਿੱਚ ਪਾਠ ਹੋ ਰਿਹਾ ਹੁੰਦਾ ਉਹ ਤਾਂ ਸੁਣਦੇ ਹੀ ਨਹੀਂ। ਇਹੀ ਨਹੀਂ, ਪਿੱਤਰ ਆਤਮਾ ਨੂੰ ਬਿਸਤਰਾ, ਕੱਪੜੇ, ਜੁੱਤੀ ਅਤੇ ਭਾਂਡੇ ਵੀ ਭੇਜੇ ਜਾਂਦੇ ਹਨ। ਸਿੱਖੀ ਦੇ ਨਾਮ 'ਤੇ ਇਹ ਕੁੱਢਰ ਕਿਸਮ ਦਾ ਬ੍ਰਾਹਮਣਵਾਦ ਹੈ।

ਖਾਲਸਾ ਕਿਉਂਕਿ ਇੱਕ ਲੜਾਕੂ ਫ਼ੌਜ ਸੀ, ਇਸ ਲਈ ਖਾਲਸੇ ਲਈ ਮਾਸ ਖਾਣ ਦੀ ਕੋਈ ਮਨਾਹੀ ਨਹੀਂ ਸੀ। ਅੱਜ ਵੀ ਨਿਹੰਗ ਬੱਕਰੇ ਝਟਕਾਉਂਦੇ ਹਨ। ਹਜੂਰ ਸਾਹਿਬ ਵਿੱਚ ਬੱਕਰਾ ਝਟਕਾਉਣ ਦੀ ਪ੍ਰੰਪਰਾ ਹੈ ਜੋ ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ



ਤੋਂ ਚੱਲੀ ਆਉਂਦੀ ਹੈ। ਗੁਰਬਾਣੀ ਵਿੱਚ ਵੀ ਦਰਜ ਹੈ—

ਪਹਿਲਾਂ ਮਾਸਹੁ ਨਿੰਮੀਆ ਮਾਸੈ ਅੰਦਰਿ ਵਾਸੁ
ਜੀਉ ਪਾਇ ਮਾਸੁ ਮੁਹਿ ਮਿਲੀਆ ਹਡੁ ਚੰਮੁ ਤਨੁ ਮਾਸੁ ਮਾਸੁ

ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ
ਕਉਣੁ ਮਾਸੁ ਕਉਣੁ ਸਾਗੁ ਕਹਾਵੈ
ਕਿਸੁ ਮਹਿ ਪਾਪ ਸਮਾਣੇ।

ਵੈਸ਼ਨਵਪੁਣਾ ਬ੍ਰਾਹਮਣਵਾਦ ਦੀ ਪ੍ਰੰਪਰਾ ਹੈ, ਬ੍ਰਾਹਮਣਵਾਦ ਦਾ ਜੀਵਨ-ਢੰਗ ਹੈ। ਪਰ ਅੱਜਕੱਲ ਸਿੱਖੀ ਦੇ ਠੇਕੇਦਾਰ ਵੀ ਵੈਸ਼ਨਵਪੁਣੇ ਦੇ ਅਲਮ-ਬਰਦਾਰ ਹਨ। ਇਸ ਵਿੱਚ ਖਾਲਿਸਤਾਨੀ ਸਭ ਤੋਂ ਅੱਗੇ ਅਤੇ ਸਭ ਤੋਂ ਕੱਟੜ ਹਨ। ਉਹ ਮਾਸ ਖਾਣੋਂ ਰੋਕਦੇ ਹਨ। ਮਾਸ ਖਾਣ ਵਾਲਿਆਂ ਨਾਲ ਨਫ਼ਰਤ ਕਰਦੇ ਹਨ। ਜਦੋਂ ਖਾਲਿਸਤਾਨੀਆਂ ਦੀ ਏ.ਕੇ . ਸੰਤਾਲੀ ਦਾ ਦੌਰ ਸੀ ਤਾਂ ਇਹਨਾਂ ਨੇ ਵੈਸ਼ਨਵਪੁਣਾ ਠੋਸਣ ਅਤੇ ਮਾਸ ਦੀ ਵਰਤੋਂ ਬੰਦ ਕਰਾਉਣ ਲਈ ਝਟਕੱਈਆਂ ਅਤੇ ਮੀਟ ਦੇ ਦੁਕਾਨਦਾਰਾਂ ਨੂੰ ਕਤਲ ਕਰਨ ਦੀ ਮੁਹਿੰਮ ਚਲਾਈ ਸੀ। ਸਪੱਸ਼ਟ ਹੈ ਕਿ ਇਹਨਾਂ ਅਖੌਤੀ ਸਿੱਖਾਂ ਨੇ ਖਾਲਸਾਈ ਸਰੂਪ ਵਿੱਚ ਸਿੱਖੀ ਦਾ ਤੱਤ ਖਤਮ ਕਰਕੇ ਬ੍ਰਾਹਮਣਵਾਦ ਭਰ ਦਿੱਤਾ ਹੈ। ਗ੍ਰੰਥ ਨੂੰ ਪੜਕੇ, ਸਮਝ ਕੇ, ਆਤਮਸਾਤ ਕਰਕੇ ਉਸਤੇ ਅਮਲ ਕਰਨ ਦੀ ਥਾਂ ਉਸਨੂੰ ਕੇਵਲ ਮੱਥਾ ਟੇਕਣ ਦਾ ਚਲਣ ਚਲਾ ਦਿੱਤਾ ਹੈ। ਇਸ ਗਿਆਨ ਦੇ ਸੋਮੇ ਨੂੰ 'ਪਰਗਟਿ ਗੁਰਾਂ ਕੀ ਦੇਹ' ਬਣਾ ਦਿੱਤਾ ਗਿਆ ਹੈ। ਇਸ ਦੇਹ ਦੇ ਸੁੱਖ ਆਸਨ ਲਈ ਪਲੰਘ ਅਤੇ ਅਰਾਮਦੇਹ ਬਿਸਤਰ ਬਣਾਏ ਜਾਂਦੇ ਹਨ, ਸਰਦੀਆਂ ਵਿੱਚ ਰਜਾਈ ਦਿੱਤੀ ਜਾਂਦੀ ਹੈ ਅਤੇ ਗਰਮੀਆਂ ਵਿੱਚ ਪੱਖੇ/ਏ.ਸੀ. ਲਾਏ ਜਾਂਦੇ ਹਨ। ਇਸ ਗਿਆਨ ਦੇ ਸੋਮੇ ਨੂੰ ਬ੍ਰਾਹਮਣਵਾਦੀ ਮੂਰਤੀ ਬਰਾਬਰ ਲਿਆ ਦਿੱਤਾ ਗਿਆ। ਇਹਨਾਂ ਲਈ ਸਿੱਖੀ ਨੂੰ ਸਮਝਣਾ ਤੇ ਉਸ ਅਨੁਸਾਰ ਵਿਚਰਨਾ ਨਹੀਂ, ਇਹਨਾਂ ਲਈ ਕੇਸਾਂ ਦੀ ਲੰਬਾਈ ਅਤੇ ਦੁਮਾਲੇ ਦੀ ਉਚਾਈ ਹੀ ਸਿੱਖੀ ਹੈ। ਇਹ ਅਖੌਤੀ ਸਿੱਖ ਆਗੂ ਅਤੇ ਖਾਲਿਸਤਾਨੀ ਸਿੱਖੀ ਦੇ ਨਹੀਂ, ਵਿਚਾਰਧਾਰਕ ਪੱਖੋਂ ਬ੍ਰਾਹਮਣਵਾਦ ਅਤੇ ਵਤੀਰੇ ਪੱਖੋਂ ਔਰੰਗਜੇਬ ਦੇ ਵਾਰਿਸ ਹਨ।

ਕਾਮਰੇਡ, ਇਨਕਲਾਬੀ ਕਮਿਊਨਿਸਟ ਹੀ ਸਹੀ ਅਰਥਾਂ ਵਿੱਚ ਸਿੱਖ ਲਹਿਰ ਦੇ ਵਾਰਿਸ ਹਨ। ਕਮਿਊਨਿਸਟਾਂ ਦਾ ਨਿਸ਼ਾਨਾ ਇੱਕ ਅਜਿਹਾ ਸਮਾਜ ਬਣਾਉਣਾ ਹੈ, ਜਿਸ ਵਿੱਚ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨਾ ਹੋਵੇ। ਕੋਈ ਕਿਸੇ ਦਾ (ਪਰਾਇਆ) ਹੱਕ ਨਾ ਮਾਰੇ, ਕੋਈ ਦੂਜੇ ਦੀ ਰੱਤ ਨਾ ਪੀਵੇ। ਇੱਕ ਅਜਿਹੇ ਨਿਜ਼ਾਮ ਦੀ ਸਿਰਜਣਾ ਕਰਨਾ ਜਿਸ ਵਿੱਚ ਮਾਇਆ ਦੀ ਸਰਦਾਰੀ ਨਾ ਹੋਵੇ, ਮਾਇਆ ’ਤੇ ਮਨੁੱਖ ਦੀ ਸਰਦਾਰੀ ਹੋਵੇ। ਸਿੱਖੀ ਦਾ ਇਹ ਨਿਸ਼ਾਨਾ ਪੂਰਾ ਕਰਨ ਵਾਲੇ ਸਿਰਫ ਕਮਿਊਨਿਸਟ ਇਨਕਲਾਬੀ ਹੀ ਹਨ। ਇਹ ਇਨਕਲਾਬੀ ਕਮਿਊਨਿਸਟ ਹੀ ਹਨ ਜੋ ਹਮੇਸ਼ਾ ਸਟੇਟ ਅਤੇ ਇਸਦੇ ਜ਼ੁਲਮਾਂ ਖ਼ਿਲਾਫ਼ ਲੜਦੇ ਰਹੇ ਹਨ ਅਤੇ ਲੜ ਰਹੇ ਹਨ। ਹਜ਼ਾਰਾਂ ਕਮਿਊਨਿਸਟ ਇਨਕਲਾਬੀ ਸਟੇਟ ਹੱਥੋਂ ਸ਼ਹੀਦ ਕੀਤੇ ਗਏ ਹਨ। ਸਟੇਟ ਦੇ ਹੱਥਾਂ ਵਿੱਚ ਖੇਡਦਿਆਂ ਖਾਲਿਸਤਾਨੀਆਂ ਨੇ ਦਰਜਨਾਂ



ਕਮਿਊਨਿਸਟ ਇਨਕਲਾਬੀਆਂ ਨੂੰ ਸ਼ਹੀਦ ਕਰ ਦਿੱਤਾ। ਅੱਜ ਵੀ ਕਮਿਊਨਿਸਟ ਇਨਕਲਾਬੀਆਂ ਨੂੰ ਮੁਕਾਬਲੇ ਕਰਕੇ ਸ਼ਹੀਦ ਕੀਤਾ ਜਾ ਰਿਹਾ ਹੈ। ਛੱਤੀਸਗੜ੍ਹ ਵਿੱਚ ਮਾਓਵਾਦੀ ਪਾਰਟੀ ਦੇ ਕਾਰਕੁੰਨਾਂ ਨੂੰ ਸ਼ਹੀਦ ਕੀਤਾ ਜਾ ਰਿਹਾ ਹੈ। ਭਾਰਤੀ ਕਮਿਊਨਿਸਟ ਪਾਰਟੀ (ਮਾਰਕਸੀ-ਲੈਨਿਨੀ) ਨਿਊ ਡੈਮੋਕਰੇਸੀ ਦੇ ਸੁਕੈਡ ਕਮਾਂਡਰ ਕਾਮਰੇਡ ਲਿੰਗਾਨਾ ਪੁਲੀਸ ਮੁਕਾਬਲੇ ਵਿੱਚ ਸ਼ਹੀਦ ਕਰ ਦਿੱਤੇ ਗਏ, ਇਸਦੇ ਕਾਰਕੁੰਨਾਂ 'ਤੇ ਯੂ.ਏ.ਪੀ.ਏ. ਲਾ ਕੇ ਜੇਲ੍ਹਾਂ ਵਿੱਚ ਸੁੱਟਿਆ ਗਿਆ।ਪੰਜਾਬ ਵਿੱਚ ਇਸਦੇ ਕਾਰਕੁੰਨਾਂ 'ਤੇ ਦਰਜਨਾਂ ਕੇਸ ਹਨ। ਕਮਿਊਨਿਸਟ ਇਨਕਲਾਬੀ ਅਸੂਲਾਂ ਦਾ ਪੱਲਾ ਨਹੀਂ ਛੱਡਦੇ। ਉਹ ਸੋਚ ਦੀ ਆਜ਼ਾਦੀ ਦੇ ਜਮਹੂਰੀ ਅਧਿਕਾਰ 'ਤੇ ਹਰ ਹਾਲਤ ਵਿੱਚ ਪਹਿਰਾ ਦਿੰਦੇ ਹਨ। ਜਦੋਂ ਖਾਲਿਸਤਾਨੀ ਉਹਨਾਂ ਦੇ ਕਤਲ ਕਰ ਰਹੇ ਸਨ, ਉਦੋਂ ਹੀ ਉਹ ਖਾਲਿਸਤਾਨੀਆਂ ਦੇ ਪੁਲੀਸ ਮੁਕਾਬਲਿਆਂ ਵਿਰੁੱਧ ਆਵਾਜ਼ ਉਠਾ ਰਹੇ ਸਨ। ਉਹ ਖਾਲਿਸਤਾਨੀ ਤਿਜ਼ਾਰਤ ਕੌਮਾਂਤਰੀ ਏਜੰਸੀ, ਸਿੱਖਸ ਫਾਰ ਜਸਟਿਸ 'ਤੇ ਭਾਰਤ ਸਰਕਾਰ ਵੱਲੋਂ ਪਾਬੰਦੀ ਲਾਉਣ ਦਾ ਵਿਰੋਧ ਕਰਦੇ ਹਨ। ਜਿਸ ਜਗੀਰੂ ਪ੍ਰਬੰਧ ਵਿਰੁੱਧ ਸਿੱਖ ਲਹਿਰ ਉੱਠੀ ਸੀ, ਬਦਲਵੇਂ ਰੂਪ ਵਿੱਚ ਮੌਜੂਦ ਜਗੀਰੂ ਪ੍ਰਬੰਧ ਦੇ ਖਾਤਮੇ ਲਈ ਕੇਵਲ ਕਮਿਊਨਿਸਟ ਇਨਕਲਾਬੀ ਹੀ ਲੜ ਰਹੇ ਹਨ। ਉਹੀ ਜ਼ਮੀਨ ਦੀ ਮੁੜ-ਵੰਡ ਅਤੇ ਦਲਿਤਾਂ ਲਈ ਜ਼ਮੀਨ ਦੀ ਲੜਾਈ ਲੜ ਰਹੇ ਹਨ। ਬਾਬੇ ਨਾਨਕ ਨੇ ਵਿਦੇਸ਼ੀ ਧਾੜਵੀਆਂ ਦੇ ਹਮਲੇ ਵਿਰੁੱਧ ਆਵਾਜ਼ ਉਠਾਈ ਸੀ। ਅੱਜ ਕਮਿਊਨਿਸਟ ਇਨਕਲਾਬੀ ਹਨ ਜੋ ਵਿਦੇਸ਼ੀ ਸਾਮਰਾਜੀ ਲੁੱਟ, ਦਾਬੇ ਅਤੇ ਦਮਨ ਦੇ ਖਾਤਮੇ ਅਤੇ ਕੌਮਾਂ ਤੇ ਦੇਸ਼ਾਂ ਦੀ ਖਰੀ ਅਤੇ ਸੰਪੂਰਨ ਆਜ਼ਾਦੀ ਦੀ ਲੜਾਈ ਲੜ ਰਹੇ ਹਨ, ਜਦਕਿ ਖਾਲਿਸਤਾਨੀ ਸਾਮਰਾਜੀਆਂ ਦੀ ਗੋਦ ਵਿੱਚ ਬੈਠੇ ਹਨ। ਇਹ ਕਮਿਊਨਿਸਟ ਇਨਕਲਾਬੀ ਹਨ ਜੋ ਕੇਂਦਰੀਕਰਨ ਵਿਰੁੱਧ ਜੀਵਨ ਦੀ ਵਿਭਿੰਨਤਾ ਲਈ ਲੜ ਰਹੇ ਹਨ, ਉਹ ਕਿਸਾਨਾਂ-ਮਜ਼ਦੂਰਾਂ, ਕੌਮੀਅਤਾਂ, ਘੱਟ ਗਿਣਤੀ ਭਾਈਚਾਰਿਆਂ, ਔਰਤਾਂ ਅਤੇ ਕਬਾਇਲੀਆਂ ਦੇ ਹਿੱਤਾਂ ਦੀ ਰਾਖੀ ਲਈ ਲੜ ਰਹੇ ਹਨ। ਉਹ ਕਹਿਣੀ ਵਿੱਚ ਹੀ ਨਹੀਂ, ਕਰਨੀ ਵਿੱਚ ਜਾਤ-ਪਾਤ, ਛੂਆ-ਛਾਤ ਅਤੇ ਧਾਰਮਿਕ ਤੇ ਨਸਲੀ ਵਿਤਕਰਿਆਂ ਨੂੰ ਨਹੀਂ ਮੰਨਦੇ।ਉਹ ਪੂਰੇ ਬ੍ਰਹਿਮੰਡ ਵਿੱਚ ਸਮਤਾ ਵਾਲਾ ਅਤੇ ਭਾਈਚਾਰਕ ਸਾਂਝ ਵਾਲਾ ਸਮਾਜ ਸਿਰਜਣ ਲਈ ਸੰਘਰਸ਼ਸ਼ੀਲ ਹਨ। ਇਸ ਕਰਕੇ ਕਮਿਊਨਿਸਟ ਇਨਕਲਾਬੀ ਹੀ ਸਿੱਖੀ ਦੇ ਤੱਤ ਅਤੇ ਰੂਹ ਦੇ ਹਕੀਕੀ ਵਾਰਿਸ ਹਨ।

ਸਿੱਖ ਵਿਚਾਰਧਾਰਾ ਤੇ ਕਮਿਊਨਿਸਟ ਵਿਚਾਰਧਾਰਾ 'ਚ ਵਖਰੇਵਾਂ

ਉਪਰੋਕਤ ਸਮੁੱਚੇ ਬਿਰਤਾਂਤ 'ਚੋਂ ਇੱਕ ਸਵਾਲ ਉਠਦਾ ਹੈ ਕਿ ਕੀ ਸਿੱਖੀ ਵਿਚਾਰਧਾਰਾ ਅਤੇ ਕਮਿਊਨਿਸਟ ਵਿਚਾਰਧਾਰਾ ਵਿਚਕਾਰ ਕੋਈ ਅੰਤਰ ਨਹੀਂ ? ਇਨ੍ਹਾਂ ਦੋਵਾਂ ਵਿਚਕਾਰ ਨਿਸ਼ਚਿਤ ਰੂਪ ਵਿੱਚ ਅੰਤਰ ਹੈ। ਪਰ ਇਹ ਅੰਤਰ ਦੋਵਾਂ ਦੇ ਰਾਜਨੀਤਕ ਚੌਖਟੇ ਵਿੱਚ ਨਹੀਂ ਬਲਕਿ ਫ਼ਲਸਫ਼ੇ ਦੇ ਖੇਤਰ ਵਿੱਚ ਹੈ। ਸਿੱਖੀ ਦਾ ਦਾਰਸ਼ਨਿਕ ਨਜ਼ਰੀਆ ਅਧਿਆਤਮਵਾਦੀ ਹੈ ਜਦਕਿ ਮਾਰਕਸਵਾਦੀ ਨਜ਼ਰੀਆ ਵਿਰੋਧ-ਵਿਕਾਸੀ ਪਦਾਰਥਵਾਦੀ



ਹੈ। ਇਸ ਵਖਰੇਵੇਂ ਨੂੰ ਵਿਰੋਧ ਅਤੇ ਟਕਰਾਅ ਦਾ ਰੂਪ ਦੇਣ ਦੀ ਥਾਂ ਇਸਨੂੰ ਸਮਝਣ ਦੀ ਲੋੜ ਹੈ। ਇਹ ਵਖਰੇਵਾਂ ਇਨਾਂ ਦੋਹਾਂ ਲਹਿਰਾਂ ਦੇ ਪੈਦਾ ਹੋਣ ਵੇਲੇ ਪਦਾਰਥਕ (ਆਰਥਿਕ- ਸਮਾਜਿਕ-ਸਿਆਸੀ) ਹਾਲਤਾਂ ਦਾ ਹੈ। ਸਿੱਖ ਲਹਿਰ 15ਵੀਂ ਸਦੀ ਵਿੱਚ ਭਾਰਤ ਦੇ ਉੱਤਰੀ ਹਿੱਸੇ ਵਿੱਚ ਜਨਮੀ ਜਦੋਂ ਇੱਥੇ ਏਸ਼ਿਆਈ ਜਗੀਰੂ ਪ੍ਰਬੰਧ ਸੀ, ਜਦੋਂ ਖੋਖਲੇ ਹੋਏ ਇੱਕ ਜਗੀਰੂ ਪ੍ਰਬੰਧ ਦੀ ਥਾਂ ਲੈਣ ਲਈ ਦੂਜਾ ਵੀ ਜਗੀਰੂ ਪ੍ਰਬੰਧ ਹੀ ਆ ਰਿਹਾ ਸੀ, ਜਦਕਿ ਕਮਿਊਨਿਸਟ ਸਿਧਾਂਤ ਇਸਤੋਂ ਦੋ ਸਦੀਆਂ ਬਾਅਦ ਯੂਰਪ ਵਿੱਚ ਜਨਮਿਆ ਸੀ ਜਦੋਂ ਉਥੇ ਪੂੰਜੀਵਾਦ ਵਿਕਸਤ ਹੋ ਰਿਹਾ ਸੀ। ਦੋਵਾਂ ਵਿਚਕਾਰ ਇੱਕ ਪੂਰੇ ਸਮਾਜਿਕ ਦੌਰ ਦਾ ਅੰਤਰ, ਜਗੀਰਦਾਰੀ ਅਤੇ ਪੂੰਜੀਵਾਦ ਦੇ ਦੌਰ ਦਾ ਅੰਤਰ ਹੈ। ਇਹੀ ਅੰਤਰ ਦੋਵਾਂ ਦੇ ਦਾਰਸ਼ਨਿਕ ਨਜ਼ਰੀਏ ਵਿੱਚ ਪ੍ਰਤੀਬਿੰਬਤ ਹੋਇਆ।

ਇਹਨਾਂ ਦੋ ਸਦੀਆਂ ਵਿੱਚ ਵਿਗਿਆਨ ਨੇ ਬੇਹੱਦ ਤਰੱਕੀ ਕੀਤੀ। ਜਗੀਰਦਾਰੀ ਤੋਂ ਪੂੰਜੀਵਾਦ ਵਿੱਚ ਪਰਿਵਰਤਨ ਦੌਰਾਨ ਵਿਗਿਆਨ ਨੇ ਇੱਕ ਲੰਬੀ ਛਾਲ ਮਾਰੀ ਤੇ ਇਹ ਗਿਆਨ ਯੂਰਪ ਵਿੱਚ ਦਾਰਸ਼ਨਿਕਾਂ ਨੂੰ ਉਪਲੱਭਦ ਸੀ। ਗੈਲੀਲੀਓ ਨੇ ਖੋਜ ਕੀਤੀ ਕਿ ਸੂਰਜ ਨਹੀਂ ਧਰਤੀ ਘੁੰਮਦੀ ਹੈ ਅਤੇ ਬ੍ਰਹਿਮੰਡ ਬਾਰੇ ਵੱਡਮੁੱਲਾ ਗਿਆਨ ਪ੍ਰਦਾਨ ਕੀਤਾ। ਡਾਰਵਿਨ ਨੇ ਧਰਤੀ 'ਤੇ ਜੀਵਨ ਦੀ ਹੋਂਦ ਅਤੇ ਪ੍ਰਾਣੀਆਂ ਦੇ ਵਿਕਾਸ-ਅਮਲ ਨੂੰ ਸਮਝਿਆ। ਮੌਰਗਨ ਨੇ ਸਮਾਜਿਕ ਵਿਕਾਸ ਬਾਰੇ ਲੱਭਤਾਂ ਲੱਭੀਆਂ। ਆਈਨਸਟਾਈਨ ਨੇ ਸਾਪੇਖਤਾ ਦਾ ਸਿਧਾਂਤ ਸਮਝਾਇਆ। ਸੈਂਕੜੇ ਅਜਿਹੀਆਂ ਕਾਢਾਂ ਨਿਕਲੀਆਂ, ਜਿਸ ਨਾਲ ਭੇਦ ਬਣੀ ਕੁਦਰਤ ਨੂੰ ਸਮਝਣ ਵਿੱਚ ਬਹੁਤ ਸਹਾਇਤਾ ਮਿਲੀ। ਇਹ ਸਾਰਾ ਗਿਆਨ ਦਰਸ਼ਨ ਵਿੱਚ ਪ੍ਰਤੀਬਿੰਬਤ ਹੋਇਆ। ਲੁਡਵਿਗ ਫਿਊਰਬਾਖ ਨੇ ਪਦਾਰਥਵਾਦ ਨੂੰ ਸੂਤਰਬੱਧ ਰੂਪ ਵਿੱਚ ਪੇਸ਼ ਕੀਤਾ ਅਤੇ ਹੀਗਲ ਨੇ ਵਿਰੋਧ-ਵਿਕਾਸੀ ਦਰਸ਼ਨ ਨੂੰ ਅਤੇ ਮਾਰਕਸ ਤੇ ਏਂਗਲਜ਼ ਨੇ ਦੋਵਾਂ ਦਾ ਸੁਮੇਲ ਕਰਕੇ ਵਿਰੋਧ-ਵਿਕਾਸੀ ਪਦਾਰਥ ਦਾ ਸਿਧਾਂਤ ਪੇਸ਼ ਕੀਤਾ। ਸਿੱਖੀ ਆਪਣੇ ਸਮੇਂ 'ਚ ਸਭ ਤੋਂ ਅਗਾਂਹਵਧੂ ਸੀ ਅਤੇ ਮਾਰਕਸਵਾਦ ਆਪਣੇ ਸਮੇਂ ਵਿੱਚ ਸਭ ਤੋਂ ਵੱਧ ਪ੍ਰਗਤੀਸ਼ੀਲ ਸੀ।

ਦੋਵਾਂ ਦੇ ਨਜ਼ਰੀਏ ਵਿੱਚ ਸਭ ਤੋਂ ਵੱਡਾ ਅੰਤਰ ਸਾਪੇਖਤਾ ਅਤੇ ਨਿਰਪੇਖਤਾ ਹੈ। ਖਾਲਿਸਤਾਨੀਆਂ ਅਤੇ ਕੱਟੜਪੰਥੀ ਸਿੱਖਾਂ ਲਈ ਆਦਿ ਗ੍ਰੰਥ ਤੋਂ ਬਾਅਦ ਗਿਆਨ ਖਤਮ ਹੈ। ਉਹੀ ਅੰਤਿਮ ਸੱਚ ਹੈ, ਉਸਤੋਂ ਬਾਅਦ ਗਿਆਨ-ਵਿਗਿਆਨ ਖਤਮ। ਪਰ ਕਮਿਊਨਿਸਟਾਂ ਲਈ ਹਰ ਸਿਧਾਂਤ/ਗਿਆਨ ਸਾਪੇਖਕ ਹੈ। ਮਾਰਕਸਵਾਦ ਬਾਰੇ ਲੈਨਿਨ ਨੇ ਕਿਹਾ ਸੀ ਕਿ, “ਮਾਰਕਸਵਾਦ ਕੋਈ ਰਟਣ-ਮੰਤਰ ਨਹੀਂ, ਅਮਲ ਲਈ ਰਾਹ ਦਸੇਰਾ ਹੈ। ਮਾਰਕਸ-ਏਂਗਲਜ਼ ਦਾ ਸਿਧਾਂਤ ਉਸ ਸਮੇਂ ਦਾ ਸਿਧਾਂਤ ਹੈ ਜਦੋਂ ਪੂੰਜੀਵਾਦ ਤਰੱਕੀ ਕਰ ਰਿਹਾ ਸੀ। ਪਰ ਜਦੋਂ ਪੂੰਜੀਵਾਦ ਆਪਣੀ ਚਰਮ-ਅਵਸਥਾ, ਸਾਮਰਾਜਵਾਦ 'ਚ ਚਲਾ ਗਿਆ ਤਾਂ ਲੈਨਿਨ ਨੇ ਮਾਰਕਸਵਾਦ ਵਿੱਚ ਵਾਧਾ ਕਰਕੇ ਸਾਮਰਾਜ ਦਾ ਸਿਧਾਂਤ ਪੇਸ਼ ਕੀਤਾ। ਮਾਰਕਸ ਅਨੁਸਾਰ ਵਿਕਸਤ ਪੂੰਜੀਵਾਦੀ ਦੇਸ਼ਾਂ ਵਿੱਚ ਇਨਕਲਾਬ ਸੰਭਾਵਿਤ ਹੈ। ਪਰ ਸਾਮਰਾਜ 'ਚ ਵਿਕਸਤ ਹੋਣ ’ਤੇ ਇਹ ਇੱਕ ਸੰਸਾਰ ਪ੍ਰਬੰਧ ਬਣ ਗਿਆ ਤਾਂ



ਲੈਨਿਨ ਨੇ ਕਮਜ਼ੋਰ ਕੁੜੀ ਦਾ ਸਿਧਾਂਤ ਲਿਆਂਦਾ ਅਰਥਾਤ ਇਸ ਪੂੰਜੀਵਾਦੀ ਸੰਸਾਰ ਪ੍ਰਬੰਧ ਵਿੱਚ ਜਿੱਥੇ ਇਸ ਪ੍ਰਬੰਧ ਦੀਆਂ ਸਭ ਵਿਰੋਧਤਾਈਆਂ ਦਾ ਗੁੱਛਾ ਬਣਿਆ ਹੋਵੇਗਾ, ਵੱਧ ਤਿੱਖੀਆਂ ਹੋਣਗੀਆਂ, ਉਹ ਦੇਸ਼ ਇਸ ਪ੍ਰਬੰਧ ਦੇ ਸੰਗਲ ਦੀ ਕਮਜ਼ੋਰ ਕੁੜੀ ਹੋਵੇਗਾ, ਉਥੋਂ ਟੁੱਟੇਗਾ ਭਾਵ ਉਸ ਦੇਸ਼ ਵਿੱਚ ਇਨਕਲਾਬ ਹੋਵੇਗਾ। ਹਰ ਦੇਸ਼ ਵਿੱਚ ਇਸਨੂੰ ਲਾਗੂ ਕਰਦਿਆਂ ਮਾਰਕਸਵਾਦ ਵਿੱਚ ਰਚਨਾਤਮਕ ਵਾਧਾ ਹੋਇਆ ਹੈ ਅਤੇ ਹੋਵੇਗਾ। ਇਸ ਕਰਕੇ ਕਮਿਊਨਿਸਟ ਤਾਂ ਸਿੱਖੀ ਨੂੰ ਆਪਣੀ ਰਾਜਨੀਤਕ-ਸਿਧਾਂਤਕ ਵਿਰਾਸਤ ਮੰਨਦਿਆਂ ਸਿੱਖੀ ਨੂੰ ਨਾਲ ਲੈ ਕੇ ਚਲਦੇ ਹਨ, ਜਦਕਿ ਖਾਲਿਸਤਾਨੀ ਮਾਰਕਸਵਾਦ ਅਤੇ ਕਮਿਊਨਿਸਟਾਂ ਵਿਰੁੱਧ ਤਲਵਾਰਾਂ ਸੂਤੀ ਫਿਰਦੇ ਹਨ।

ਕੁਦਰਤ ਦਾ ਇੱਕ ਸਭ ਤੋਂ ਬੁਨਿਆਦੀ ਨੇਮ ਗਤੀਸ਼ੀਲਤਾ ਹੈ। ਬ੍ਰਹਿਮੰਡ ਵਿੱਚ ਸਭ ਕੁੱਝ ਸਦੀਵੀ ਗਤੀ ਦੀ ਸਥਿਤੀ ਵਿੱਚ ਹੈ, ਪਰਿਵਰਤਨਸ਼ੀਲ ਹੈ। ਕਾਫਕਾ ਨੇ ਕਿਹਾ ਸੀ, “ਹੂ ਇਜ਼ ਔਨ ਦ ਰੈਸਟ — ਫਲਾਇੰਗ ਐਰੋ ਇਜ਼ ਔਨ ਦ ਰੈਸਟ' (ਆਰਾਮ ਦੀ ਸਥਿਤੀ

'ਚ ਕੌਣ ਹੈ – ਉਡਦਾ ਹੋਇਆ ਤੀਰ)। ਜਿਸ ਚੀਜ਼, ਸਿਧਾਂਤ, ਵਰਤਾਰੇ ਵਿੱਚ ਤਬਦੀਲੀ ਨਹੀਂ ਹੁੰਦੀ, ਅੱਗੇ ਨਹੀਂ ਵਧਦਾ, ਉਹ ਲਾਜ਼ਮੀ ਪਿਛਾਂਹ ਧੱਕਿਆ ਜਾਂਦਾ ਹੈ। ਇਸ ਨਿਰਪੇਖਕ (absolute) ਨਜ਼ਰੀਏ ਕਾਰਨ ਸਿੱਖੀ ਨੂੰ ਬ੍ਰਾਹਮਣਵਾਦ ਦੀ ਦਲਦਲ ਵਿੱਚ ਲਿਜਾ ਸੁੱਟਿਆ ਗਿਆ। ਸਿੱਖੀ ਦੇ ਖੋਲ ਵਿੱਚ ਨਿਰਾਪੁਰਾ ਬ੍ਰਾਹਮਣਵਾਦ ਪ੍ਰਚੱਲਿਤ ਹੈ। ਸਿੱਖੀ ਦੇ ਤੱਤ, ਸਿੱਖੀ ਦੀ ਰੂਹ ਨੂੰ ਲੈ ਕੇ ਕੇਵਲ ਕਮਿਊਨਿਸਟ ਇਨਕਲਾਬੀ ਹੀ ਅੱਗੇ ਵਧ ਰਹੇ ਹਨ।

000



Page Type & pdf Prepared by
Charnjit Singh Brar